(108)

੧ ਓ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

114

# ਅਟੱਲ-ਪ੍ਰਤਾਪੀ

ਸੰਤ ਇੰਦਰ ਸਿੰਘ 'ਚਕ੍ਰਵਰਤੀ'

ੴ ੨੫ ਨਵੇਂ ਪੈਸੇ

ਸ੍ਰੀ ਹਜ਼ੂਰ

# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ



ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਏ

# ਅਟੱਲ ਪ੍ਰਤਾਪੀ

## ਆਰੰਭ

ਨਾਮਧਾਰੀ ਪੰਥ ਦੇ ਸਿਰਜਣ ਹਾਰ, ਭਾਰਤ ਦੀ ਸੁਤੰਤ੍ਰਤਾ ਦੇ ਸਭ ਤੋਂ ਪਹਿਲੇ ਆਗੂ, ਸਿਖ ਰੂਪ ਮੁਰਝਾ ਚੁਕੀ ਫੁਲਵਾੜੀ ਨੂੰ ਮੁੜ ਸਰਸਬਜ਼ ਕਰਕੇ ਸੁਰਜੀਤ ਕਰਨ ਵਾਲੇ, ਅਹਿੰਸਾ ਅਤੇ ਪਿਆਰ ਦੇ ਸਾਕਾਰ ਅਵਤਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਵਨ ਪਿਛੋਂ ਜਿਨਾਂ ਜੁਲਮ ਜਬਰ ਤੇ ਤਸ਼ੱਦਦ, ਜਿੰਨਾਂ ਅਤਿਆਚਾਰ, ਪੂਰਨ ਅਹਿੰਸਕ ਨਾਮਧਾਰੀ ਤੇ ਅੰਗਰੇਜ਼ ਨੇ ਕੀਤਾ ਉਸ ਦੀ ਅਜ ਕੋਈ ਕਲਪਨਾ ਵੀ ਨਹੀਂ ਕਰ ਸਕਦਾ। ਹੋਰ ਗਲਾਂ ਤੇ ਜਾਣ ਦਿਓ, ਅੰਗਰੇਜ਼ ਨੂੰ ਤੇ, ਨਾਮਧਾਰੀ ਸਮਾਜ ਦੀ ਨਿਰੋਲ ਧਾਰਮਕ ਮਰਯਾਦਾ ਅਖੰਡ ਤੇ ਸਾਧਾਰਨ ਪਾਠ ਦੀ ਧੁਖ ਰਹੀ ਧੂਪ ਵਿਚੋਂ ਵੀ ਬਗਾਵਤ ਦੀ ਹੀ ਬੂ ਆਉਂਦੀ ਸੀ। ਦਰਜਣਾਂ ਸਿੰਘ ਤੇ ਸਿੰਘਾਣੀਆਂ ਇਸ ਬਗਾਵਤੀ ਜੁਲਮ ਹੇਠ ਹੀ, ਜਿਹਲਾਂ ਅੰਦਰ ਸਬਰ ਸ਼ੁਕਰ ਤੇ ਭਾਣਾ ਮੰਨਦੇ ਸ਼ਹੀਦ ਹੋਏ ਸਨ ਪਰ ਜ਼ੁਬਾਨ ਤੇ ਨਾਮਧਾਰੀ ਪੰਥ ਤੋਂ ਨਾ ਫੁਰਮਾਨ ਹੋਣ ਦਾ ਕਲਮਾ ਨਹੀਂ

ਸੀ ਲਿਆਂਦਾ। ਸੌਂਹ ਖਾਣ ਨੂੰ ਇਕ ਵੀ ਮਾਫੀ ਮੰਗ ਕੇ ਬਾਹਰ ਨਹੀਂ ਸੀ ਆਇਆ।

ਜਦ ਸਾਰਾ ਦੇਸ਼ ਗੁਲਾਮੀ ਦੇ ਨਸ਼ੇ ਵਿਚ ਮਦਮਸਤ ਬੇਹੋਸ਼ ਘੂਕ ਸੁਤਾ ਪਿਆ ਸੀ ਅਤੇ ਦੇਸ਼ ਦੇ ਵਸਨੀਕ ਹਿੰਦੂ, ਮੁਸਲਮਾਨ ਤੇ ਸਿਖ ਦੀ ਜ਼ੁਬਾਨ ਤੇ ਵਿਦੇਸ਼ੀ ਰਾਜ ਦੀ ਵਫਾਦਾਰੀ ਦਾ ਇਕ ਹੀ ਨਾਹਰਾ ਗੁੰਜਾਰਤ ਹੁੰਦਾ ਸੀ ਕਿ–

"ਜੁਗ ਜੁਗ ਰਾਜ ਸਵਾਇਆ ਟੋਪੀ ਵਾਲੇ ਦਾ"

ਤਦੋਂ ਭੈਣੀ ਦੇ ਰੇਤ ਦੇ ਜ਼ਰਰੇ ਜ਼ਰਰੇ, ਕਣ-ਕਣ ਵਿਚ ਦੇਸ਼ ਆਜ਼ਾਦੀ ਦੀ ਸੱਦ ਦੀ ਘੋਸ਼ਣਾ ਹੁੰਦੀ ਸੀ।

ਇਹ ਮਲੇਛ ਨੰਦਣੋਂ ਆਏ,
ਏਨਾਂ ਬੁਚੜ ਖਾਨੇ ਲਾਏ।
ਸਾਨੂੰ ਗਊਆਂ ਦਾ ਦੁਖ ਖਾਏ
ਸਿੰਘੋ ਸੀਸ ਦੇਣੇ ਹੁਣ ਆਏ
ਨਾਮ ਅਕਾਲ ਦੇ।

ਭੈਣੀ ਵਾਲੇ ਪਾਤਸ਼ਾਹ ਦੇ ਪਿਛੋਂ ਆਪ ਜੀ ਦੇ ਛੋਟੇ ਭਰਾਤਾ ਸ੍ਰੀ ਗੁਰੂ ਹਰੀ ਸਿੰਘ ਜੀ ਨੇ ਪੰਥ ਦੀ ਬਾਂਹ ਫੜਕੇ ਉਸ ਹੁਕਮ ਦੀ ਵਫਾਦਾਰੀ ਨਾਲ ਪਾਲਨਾ ਕੀਤੀ ਜੋ ਉਨ੍ਹਾਂ ਰੰਗੂਨ ਤੋਂ ਸਰਦਾਰ ਦਰਬਾਰਾ ਸਿੰਘ ਜੀ ਗਰੇਵਾਲ, ਤਾਜ਼ਪੁਰੀਆ ਹਥ ਹੁਕਮ ਨਾਮਾ ਭੇਜ ਕੇ ਸਾਦਰ ਕੀਤਾ ਸੀ ਕਿ–

**"ਭਾਈ ਹੁਣ ਤੋਂ ਬੁਧ ਸਿੰਘ ਦਾ ਨਾਮ ਹਰੀ ਸਿੰਘ ਹੋਇਆ ਇਸ ਨੂੰ ਸਿਰ ਕਰਤਾ ਜਾਨਣਾਂ। ਇਹ ਸਿਖੀ ਹਰੀ ਰਖੇਗਾ। ਮੇਰੇ ਧੱਕੇ ਨੂੰ ਇਹ**

## ਬਖਸ਼ ਦੇਵੇਗਾ ਪਰ ਇਸ ਦੇ ਧੱਕੇ ਨੂੰ ਮੈਂ ਨਹੀਂ ਬਖਸ਼ਾਂਗਾ ।

ਸ੍ਰੀ ਗੁਰੂ ਹਰੀ ਸਿੰਘ ਜੀ ਨੇ ਧਕਣਾਂ ਆਪ ਤੇ ਕਿਸੇ ਨੂੰ ਕੀ ਸੀ ਸਗੋਂ ਹਜ਼ੂਰ ਦੇ ਧਕਿਆਂ ਹੋਇਆਂ ਨੂੰ ਅਭੈ ਦਾਨ ਦੇ ਕੇ ਬਖਸ਼ਦਿਆਂ ਹੋਇਆਂ ਗਲ ਨਾਲ ਲਾ ਲੈਜੀ ਦਾਨ ਦਿਤਾ। ਹਜ਼ਾਰਾਂ ਸਾਧਾਰਨ ਤੇ ਅਖੰਡ ਪਾਠ ਕਰਵਾਏ । ਜੇ ਮੈਂ ਏਹ ਕਹਿ ਦਿਆਂ ਕਿ ਅਖੰਡਪਾਠ ਦੀ ਮਰਯਾਦਾ ਦੀ ਕਾਇਮੀ ਕਰਨ ਵਾਲੇ ਆਪ ਹੀ ਸਨ ਤਾਂ ਏਹ ਕੋਈ ਅਤ ਕਥਨੀ ਨਹੀਂ ਸਗੋਂ ਦ੍ਰਿੜਤਾ ਭਰੀ ਅਟੱਲ ਸਦਾਕਤ ਤੇ ਸਚਾਈ ਹੈ । ਹਜ਼ੂਰ ਤੋਂ ਪਹਿਲਾਂ ਅਖੰਡ ਪਾਠ ਦੀ ਹੋਂਦ ਦਾ ਇਤਹਾਸ ਕੋਈ ਭੀ ਦਮ ਨਹੀਂ ਭਰਦਾ ਸਗੋਂ ਉਕਾ ਹੀ ਖਾਮੋਸ਼ ਹੈ, ਚੁਪ ਹੈ।

ਪੰਥਕ ਪਰਚਾਰ ਦਾ ਹੜ ਆਪ ਜੀ ਨੇ ਬਹੁਤ ਦ੍ਰਿੜਤਾ ਨਾਲ ਵਗਾਇਆ। ਸ਼ਹਿਰ ਸ਼ਹਿਰ ਤੇ ਪਿੰਡ ਪਿੰਡ ਧਰਮਸਾਲਾ ਕਾਇਮ ਕੀਤੀਆਂ ਜਿਨਾਂ ਵਿਚ ਸ੍ਰੀ ਭੈਣੀ ਸਾਹਿਬ ਵਾਂਗ ਹੀ ਲੰਗਰ ਜਾਰੀ ਕੀਤੇ ।

ਮਹਾਂ ਪੁਰਸ਼ ਆਪਣੀ ਨਿਜ ਸ਼ਕਤੀ ਭੀ ਨਾਲ ਹੀ ਲੈ ਕੇ ਆਉਂਦੇ ਹਨ, ਸਯੋਗ ਨਾਲ ਆਪ ਜੀ ਨੂੰ ਆਪਣੀ ਜੀਵਨ ਸੰਗਨੀ ਮਾਤ ਜੀਵਨ ਕੌਰ ਤੇ ਫਤਹ ਕੌਰ ਦੇ ਰੂਪ ਵਿਚ ਪਰਾਪਤ ਹੋਈ। ਸ੍ਰੀ ਮਾਤ ਜੀਵਨ ਕੌਰ ਜੀ ਨੇ ਸਾਰਾ, ਗੁਰਦੁਆਰਾ ਸ੍ਰੀ ਭੈਣੀ ਸਾਹਿਬ ਦਾ ਤੇ ਆਮ ਪੰਥਕ ਪਰਬੰਧ ਬੜੀ ਯੋਗਤਾ ਤੇ ਸੁਚੱਜਤਾ ਨਾਲ ਨਿਭਾਇਆ । ਜਿਸ ਦੀ ਪੰਥ ਦੇ ਦੋਸਤ ਤੇ ਦੁਸ਼ਮਨ ਦੋਵੇਂ ਤਾਰੀਫ ਕਰਦੇ ਅਜ ਤਕ ਨਹੀਂ ਥਕਦੇ। ਗੁਰਦੁਆਰਾ ਸ੍ਰੀ ਭੈਣੀ ਸਾਹਿਬ ਦਾ ਪਰਮ ਪਾਵਨ ਨਾਉਂ ਦੇਸਾਂ ਪਰਦੇਸਾਂ ਵਿਚ ਸਤਿਕਾਰ ਨਾਲ ਲਿਆ ਜਾਣ ਲਗਾ। ਸ੍ਰੀ ਮਾਤਾ ਜੀਵਨ ਕੌਰ

ਬਦਾਮਾਂ ਨੂੰ ਛੋਲੇ ਤੇ ਦੁਧ ਘਿਉ ਨੂੰ ਪਾਣੀ ਵਾਂਗ ਦੋਹੀਂ ਦੋਹੀਂ ਹਥੀਂ ਆਏ ਗਏ ਹਰ ਇਕ ਭੇਖ ਦੇ ਅਤਿਥੀ ਸੰਤ ਸਾਧ ਗੁਰਸਿਖ ਨੂੰ ਵਰਤਾ ਕੇ ਪ੍ਰਸੰਨਤਾ ਅਨਭਵ ਕਰਨ ਲਗੇ।

ਸੰਨ ੧੯੭੨ ਦੇ ਜਨਵਰੀ ਮਹੀਨੇ ਤੋਂ ਲੈ ਕੇ ਸੰਨ ੧੯੮੨ ਈ: ਤਕ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਦੀ ਦਰਸ਼ਨੀ ਡਿਉਢੀ ਵਿਚ ਹਕੂਮਤ ਵਲੋਂ ਛੋਟਾ ਠਾਣੇਦਾਰ ਤੇ ਦਸ ਸਿਪਾਹੀ ਜੋ ਸਾਰੇ ਦੇ ਸਾਰੇ ਚੁਣ ਕੇ ਜ਼ਾਲਮ ਤੇ ਤਅਸਬੀ ਮੁਸਲਮਾਨ ਹੀ ਭੇਜੇ ਜਾਂਦੇ ਸਨ, ਜੋ ਮਸੇ ਰੰਘੜ ਵਾਂਗ ਬੈਠੇ ਹੁਕਾ ਗੁੜ ਗੁੜਾਇਆ ਕਰਦੇ ਸਨ, ਮਨ ਭਾਂਦਾ ਅਤਿਆਚਾਰ ਕਰਦੇ। ਇਨਾਂ ਵਿਚੋਂ ਇਕ ਗੇਂਦਾ ਨਾਮੀ ਹੌਲਦਾਰ ਬਹੁਤ ਹੀ ਵਡਾ ਧੱਕੜ ਤੇ ਜ਼ਾਲਮ ਸੀ। ਓਹ ਦਰਸ਼ਨ ਕਰਨ ਆਏ ਸਿਖਾਂ ਨੂੰ ਬਹੁਤ ਤੰਗ ਕਰਦਾ ਅਤੇ ਬੜੀ ਹੈਂਕੜ ਨਾਲ ਕਿਹਾ ਕਰਦਾ ਕਿ–

**"ਮੈਂ ਚਹੁੰ ਚਹੁੰ ਸਿਖੜਿਆਂ ਨੂੰ ਭੜਾ ਕੇ ਮਾਰ ਸਕਦਾ ਹਾਂ।"** ਜਿਸ ਦੀ ਜ਼ਾਲਮਾਨਾ ਵਰਤੋਂ ਤੋਂ ਤੰਗ ਹੋਕੇ ਸੰਤ ਭਗਵਾਨ ਸਿੰਘ ਜੀ ਅੜਬੰਗੀ ਮਰ੍ਹਾਣਾ ਵਾਲਿਆਂ ਨੇ ਉਸ ਨੂੰ ਪਾਰ ਬੁਲਾ ਦਿਤਾ ਸੀ ਇਹ ਸੰਨ ੧੯੪੩ ਬਿ: ਦੀਆਂ ਗਲਾਂ ਹਨ।

ਤਦ ਕੂਕਾ ਇਕੱਲਾ ਸੀ, ਰਾਜ ਭਗਤੀ ਦੇ ਵਿਸ਼ਾਲ ਭਾਰਤ ਖਾਸ ਕਰਕੇ ਪੰਜਾਬ ਵਿਚੋਂ ਛੇਕਿਆ ਹੋਇਆ ਤ੍ਰਿਸ਼ਕ੍ਰਿਤ ਸੀ। ਸਹੁੰ ਖਾਣ ਨੂੰ ਵੀ ਇਸ ਦਾ ਕੋਈ ਹਮਰਾਹੀ ਸੰਗੀ ਸਾਥੀ ਤੇ ਸਹਿਯੋਗੀ ਨਹੀਂ ਸੀ। ਰਾਜ ਦਰਬਾਰ ਵਿਚ ਇਸ ਦੀ ਉਕਾ ਕੋਈ ਸੁਣਵਾਈ ਨਹੀਂ ਸੀ। ਵਡੇ ਤੋਂ ਵਡਾ ਉਸ ਵੇਲੇ ਦਾ ਪੁਲੀਟੀਕਲ, ਰਾਜਨੀਤਕ ਆਗੂ ਜਾਂ ਲੀਡਰ, ਇਸ ਦਾ ਕਿਸੇ ਵੀ ਸਟੇਜ ਜਾਂ ਮੰਚ ਤੇ ਨਾਉਂ ਲੈਣਾ ਖਤਰੇ ਤੋਂ ਖਾਲੀ ਨਾ ਸਮਝਦਾ ਹੋਇਆ ਚੁਪ ਕਰ ਰਹਿੰਦਾ।

# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਅਵਤਾਰ

ਗੁਰਦੁਆਰਾ ਸ੍ਰੀ ਭੈਣੀ ਸਾਹਿਬ, ਆਪਣੇ ਪ੍ਰੀਤਮ ਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਕਰਨ ਆਏ ਸੈਂਕੜੇ ਗੁਰਸਿਖਾਂ ਵਿਚੋਂ ਕੇਵਲ ਦਸ ਸਿੰਘ, ਸਿੰਘਣੀਆਂ ਦੇ ਨਾਮ ਗਰਾਮ ਆਦਿਕ ਦਾ ਪੂਰਾ ਪਤਾ ਲਿਖ ਕੇ ਅੰਦਰ ਜਾਣ ਦਿਤੇ ਜਾਂਦੇ, ਅਠੀਂ ਪਹਿਰੀਂ ਓਹ ਬਾਹਰ ਕਰਕੇ ਫਿਰ ਦੂਜੇ ਅੰਦਰ ਜਾਣ ਦਿਤੇ ਜਾਂਦੇ। ਇਹ ਅਵਸਥਾ ਸੰਮਤ ੧੯੨੯ ਤੋਂ ਲੈ ਕੇ ੧੯੪੭ ਦੇ ਚੇਤਰ ਤੀਕ ਰਹੀ। ਜਦੋਂ ਸ੍ਰੀ ਭੈਣੀ ਸਾਹਿਬ ਤੋਂ ਦਰਸ਼ਨ ਕਰਕੇ ਓਹ ਮੁੜ ਕੇ ਆਪੋ ਆਪਣੇ ਘਰ ਜਾਂਦੇ, ਤਦ ਜਿਥੇ ਦੇ ਓਹ ਹੁੰਦੇ ਉਸ ਇਲਾਕੇ ਦਾ ਠਾਣੇਦਾਰ ਠਾਣੇ ਸਦ ਕੇ ਉਨ੍ਹਾਂ ਦੀ ਬੇਇਜ਼ਤੀ ਕਰਦਾ, ਧਮਕਾਂਦਾ ਅਤੇ ਆਂਹਦਾ ਕਿ ਮੁੜ ਤੁਸੀਂ ਕਦੀ ਸ੍ਰੀ ਭੈਣੀ ਸਾਹਿਬ ਨਾ ਜਾਣਾ ਪਰ ਕਦੀ ਵੀ ਕੋਈ ਕੂਕਾ ਇਹ ਨਹੀਂ ਸੀ ਇਕਰਾਰ ਦਿੰਦਾ ਕਿ ਮੁੜ ਭੈਣੀ ਸਾਹਿਬ ਨਹੀਂ ਜਾਵਾਂਗਾ।

ਸ੍ਰੀ ਭੈਣੀ ਸਾਹਿਬ ਦੀ ਹਦ ਅੰਦਰ ਮੇਲਾ ਲਗਾ ਰਹਿੰਦਾ ਸੀ। ਸ੍ਰੀ ਗੁਰੂ ਹਰੀ ਸਿੰਘ ਜੀ ਨੂੰ ਕੇਵਲ ਜੰਗਲ ਪਾਣੀ ਜਾਣ ਲਈ ਹੀ ਬਾਹਰ ਨਿਕਲਣ ਦਿਤਾ ਜਾਂਦਾ। ਪਰ ਪੁਲਸੀ ਧਾੜ ਫਿਰ ਵੀ ਪਿਛੇ ਹੀ ਪਈ ਰਹਿੰਦੀ, ਜੰਗਲ ਜਾਣ ਵਾਲੇ ਪਾਣੀ ਵਾਲੇ ਗੜਵੇ ਨੂੰ ਵੀ ਚੰਗੀ ਤਰਾਂ ਪੜਤਾਲ ਲਿਆ ਜਾਂਦਾ ਕਿ ਇਸ ਵਿਚ ਦੁਧ ਆਦਿਕ ਕੋਈ ਖਾਣ ਪੀਣ ਵਾਲੀ ਚੀਜ਼ ਤੇ ਨਹੀਂ, ਕਿਉਂਕਿ ਉਨਾਂ ਨੂੰ ਡਰ ਸੀ ਕਿ ਇਸੇ ਬਹਾਨੇ ਤੇ ਇਹ ਗੜਵੇ ਵਿਚ ਕੁਝ ਪਾ ਕੇ ਬਾਹਰ ਸਿਖਾਂ ਨੂੰ ਦੇਣ ਤੇ ਨਹੀਂ ਜਾ ਰਹੇ।

ਸਿੰਘਾਂ ਨੂੰ ਭੈਣੀ ਸਾਹਿਬ ਦੇ ਦੁਆਲੇ ਦੇ ਪਿੰਡਾਂ ਵਿਚ ਵੀ ਵੜਨ ਨਹੀਂ ਸੀ ਦਿਤਾ ਜਾਂਦਾ। ਚਾਰ ਚਾਰ ਮੀਲ ਦੁਆਲੇ ਦੇ ਪਿੰਡਾਂ ਵਿਚ ਸਰਕਾਰੀ ਹੁਕਮ ਸੁਣਾਇਆ ਗਿਆ ਸੀ ਕਿ–

ਵੇਖਣਾ ਕੋਈ ਕੂਕਾ ਕਿਸੇ ਪਿੰਡ ਰਾਤ ਨਾ ਰਹਿਣਾ ਪਾਏ ? ਜੇ ਰਹਿ ਗਿਆ ਤਾਂ ਨੰਬਰਦਾਰ ਤੇ ਚੌਕੀਦਾਰ ਦੋਵੇਂ ਜਿਹਲ ਭੇਜੇ ਜਾਣਗੇ, ਇਸੇ ਹੁਕਮ ਦੀ ਰੋਸ਼ਨੀ ਵਿਚ ਗੁਰਦੁਆਰੇ ਤੋਂ ਚਾਰ ਮੀਲ ਦੀ ਵਿਥ ਤੇ ਵਸ ਰਹੇ **'ਤਖਰ'** ਨਾਮੀ ਪਿੰਡ ਵਿਚ ਸਿੰਘਾਂ ਦੇ ਰਾਤ ਰਹਿ ਜਾਣ ਕਰਕੇ ਪਿੰਡ ਦਾ ਨੰਬਰਦਾਰ ਨਾ ਕੇਵਲ ਮੁਅੱਤਲ ਹੀ ਕੀਤਾ ਗਿਆ ਸਗੋਂ ੬ ਮਹੀਨੇ ਦੀ ਸਖਤ ਸਜ਼ਾ ਤੇ ੧੦੦) ਜੁਰਮਾਨਾ ਵੀ ਹੋਇਆ । ਇਹ ਤੇ ਬਲਟੋਹੇ ਵਿਚੋਂ ਦਾਣਾ ਟੋਹਣ ਵਾਂਗ ਕੇਵਲ ਇਕ ਹੀ ਉਦਾਹਰਨ ਹੈ, ਅਜਿਹੇ ਅਨੇਕ ਸਬੂਤ ਇਤਹਾਸ ਵਿਚ ਆਪਣੇ ਮੂੰਹੋਂ ਬੋਲ ਬੋਲ ਕੇ ਦਸ ਰਹੇ ਹਨ।

ਜੁਲਮ ਤੇ ਅਤਿਆਚਾਰ ਦੀ ਇਸ ਕੂੜਾਈ ਅਮਸਿਆਵੀ ਕਾਲੀ ਬੋਲੀ ਰਾਤ ਦੀ ਚੇਤਰ ਸ਼ੁਦੀ ੩ ਸੰਮਤ ੧੯੪੭ ਬਿਕ੍ਰਮੀ ਨੂੰ ਸ੍ਰੀ ਭੈਣੀ ਸਾਹਿਬ ਦੀ ਪਰਮ ਪਾਵਨ ਪੁੰਨ ਭੂਮੀ ਵਿਚ ਸ੍ਰੀ ਮਾਤਜੀਵਨ ਕੌਰ ਜੀ ਦੀ ਕੁਖ ਤੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਅਵਤੀਰਨ ਹੋਏ ।

ਨਾਮਧਾਰੀ ਹਰ ਸਿਤਮ ਨੂੰ ਕਰਮ ਤੇ ਹਰਜਫਾ ਨੂੰ ਵਫਾ ਸਮਝਕੇ ਬਿਨਾਂ ਉਫਕੀਤਿਆਂ ਸਬਰ ਸ਼ੁਕਰ ਤੇ ਸ਼ਾਂਤੀ ਪੂਰਨ ਸ਼ਾਂਤਮਈ ਤੇ ਅਹਿੰਸਕ ਰਹਿੰਦੇ ਹੋਏ ਬਰਦਾਸ਼ਤ ਕਰਦੇ ਸਮੇਂ ਦੀ ਉਡੀਕ ਕਰਦੇ ਜਿਸ ਦਾ ਬਿਆਨ ਕਵੀ ਨੇ ਇਉਂ ਕੀਤਾ ਹੈ ।

ਕਰਜ ਕੀ ਪੀਤੇ ਥੇ ਮੈਂ ਲੇਕਿਨ ਸਮਝਤੇ ਥੇ ਕਿ ਹਾਂ।
ਰੰਗ ਲਾਇਗੀ ਹਮਾਰੀ ਫਾਕਾ ਮਸਤੀ ਏਕ ਦਿਨ।

ਆਖਰ ਫਾਕਾ ਮਸਤੀ ਰੰਗ ਲੈ ਆਈ ਸੰਮਤ,੧੯੪੭ ਦਾ ਦਿਹਾੜਾ ਬਹੁਤ ਸਾਰੀਆਂ ਬਰਕਤਾਂ ਨਾਲ ਲੈ ਕੇ ਆਇਆ।

ਜਿੰਨੀਆਂ ਸਹੂਲਤਾ ਜਿੰਨਾ ਸੁਖ ਤੇ ਜਿੰਨੀਆਂ ਰਿਆਇਤ,

ਰਾਜਨੀਤਕ ਬੰਦੀਵਾਨਾਂ ਦੀ ਤੇ ਗੱਲ ਛਡੋ ਅਜ ਗੁਨਾਹਗਾਰ ਇਖਲਾਕੀ ਮੁਜਰਮਾਂ ਨੂੰ ਜਿਹਲ ਵਿਚ ਦਿਤੀਆਂ ਜਾ ਰਹੀਆਂ ਹਨ ਇਨਾਂ ਦਾ ਸੌਵਾਂ ਹਿਸਾ ਵੀ ਦਸ ਲਖ ਕੂਕੇ ਦੇ ਦਿਲਾਂ ਦੇ ਬਾਦਸ਼ਾਹ ਨੂੰ ਆਪਣੇ ਘਰ ਵਿਚ ਵੀ ਪ੍ਰਾਪਤ ਨਹੀਂ ਸੀ, ਗੁਰਦੁਆਰਾ ਸਾਰੇ ਦਾ ਸਾਰਾ ਇਕ ਜਿਹਲ ਦੀ ਸ਼ਕਲ ਵਿਚ ਹੀ ਤਬਦੀਲ ਕਰ ਦਿਤਾ ਗਿਆ ਸੀ। ਜਿਸ ਦਿਨ ਸਾਡੇ ਭਗਵਾਨ ਅਵਤਰੇ ਸਨ ਉਸੇ ਦਿਨ ਹਕੂਮਤ ਵਲੋਂ ਇਹ ਹੁਕਮ ਪੁਜਾ ਸੀਕਿ– ਅਜ ਤੋਂ ਦਸ ਵਾਲਾ ਹੁਕਮ ਮਨਸੂਖ ਕਰਕੇ ੭੦ ਦੀ ਲਗੀ ਹੋਈ ਪਾਬੰਦੀ ਦੂਰ ਕੀਤੀ ਜਾਂਦੀ ਹੈ। ਅਜ ਤੋਂ ਜਿੰਨੇ ਵੀ ਚਾਹੁਣ ਦਰਸਨ ਕਰਨ ਗੁਰਦੁਆਰੇ ਅੰਦਰ ਯਾਤਰੀ ਆ ਜਾ ਸਕਦੇ ਹਨ। ਪਰ ਪੁਲਿਸ ਦੀ ਮਨਜ਼ੂਰੀ ਲੈਣੀ ਹੁਣ ਵੀ ਓਨੀ ਹੀ ਜ਼ਰੂਰੀ ਹੈ, ਜਿੰਨੀ ਪਹਿਲਾਂ ਸੀ। ਪੁਲਿਸ ਨੂੰ ਹੁਣ ਭੀ ਅਧਿਕਾਰ ਪ੍ਰਾਪਤ ਹੈ ਕਿ ਉਹ ਜਿਸ ਨੂੰ ਵੀ ਜੀ ਚਾਹੇ ਸ਼ਕੀ ਹਾਲਤ ਵਿਚ ਅੰਦਰ ਜਾਣੋ ਰੋਕ ਸਕਦੀ ਹੈ।

ਫਿਰ ਵੀ ਇਸ ਐਲਾਨ ਨੂੰ ਸੁਣ ਕੇ ਜਿੰਨੀ ਖੁਸ਼ੀ ਕੂਕਿਆਂ ਨੂੰ ਹੋਈ ਸੀ ਉਸ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ। ਕਿਉਂ-ਕਿ ਉਸਨੂੰ ਮਹਿਬੂਬ ਦੀ ਗਲੀ ਦੇ ਦੀਦਾਰ ਦੀ ਕੁਝ ਸੌਖ ਕੁਝ ਸਹੂਲਤ ਤੇ ਮਿਲ ਹੀ ਗਈ ਸੀ। ਇਹ ਯਾਰ ਦੇ ਦਰਸ਼ਨ ਦੀ ਥੋੜੀ ਜਿਹੀ ਅਜਾਦੀ ਕਿਉਂਕਿ ਉਸ ਦਿਨ ਮਿਲੀ ਸੀ ਜਿਸ ਦਿਨ ਹਜ਼ੂਰ ਮਾਨਵ ਦੇਹ ਧਾਰ ਕੇ ਸੰਸਾਰ ਤੇ ਆਏ ਸਨ ਇਸ ਲਈ ਆਮ ਨਾਮਧਾਰੀ ਆਪ ਜੀ ਨੂੰ "**ਬੰਦੀ ਛੋੜ**" ਦੇ ਨਾਉਂ ਨਾਲ ਹੀ ਯਾਦ ਕਰਦੇ ਸਨ।

ਸਨ ੭੨ ਤੋਂ ਲੈ ਕੇ ਸਨ ੨੨ ਦਾ ਅਰਸਾ ਕੋਈ ਥੋੜਾ ਜਿਹਾ ਸਮਾਂ ਨਹੀਂ। ਅਧੀ ਸਦੀ ਤੀਕ ਕਿਸੇ ਦੇ ਘਰ ਵਿਚ ਜਾਲਮ ਬੈਠੇ ਹਿਕ ਤੇ ਮੂੰਗ ਦਲਦੇ ਰਹਿਣ। ਇਹ ਕੂਕੇ ਦਾ ਹੀ ਜਿਗਰਾ

ਸੀ ਜੋ ਏਨਾਂ ਕੁਝ ਸਬਰ ਤੇ ਜੇਰੇ ਨਾਲ ਨਾ ਕੇਵਲ ਬ੍ਰਦਾਸ਼ਤ ਹੀ ਕਰਦਾ ਰਿਹਾ ਸਗੋਂ ਜਿੰਦਾ ਰਿਹਾ ਤੇ ਚੜ੍ਹਦੀਆਂ ਕਲਾਂ ਵਿਚ ਰਿਹਾ, ਕਦੇ ਵੀ ਉਤੇਜਤ ਹੋਕੇ ਸ਼ਾਂਤੀ ਨੂੰ ਹਥੋਂ ਨਾ ਛਡਿਆ।

ਜਿਉਂ ਜਿਉਂ ਸਾਡੇ ਭਗਵਾਨ ਵਡੇ ਹੁੰਦੇ ਗਏ ਤਿਉਂ ਤਿਉਂ ਆਪ ਆਪਣੀ ਸਿਖਸ਼ਾ ਦਾ ਬਹੁਤ ਤੀਝ ਤੇ ਉਚੇਚ ਨਾਲ ਅਧੈਨ ਕਰਦੇ ਰਹੇ। ਸਤ ਸਾਲ ਦੀ ਉਮਰਾ ਵਿਚ ਆਪ ਜੀ ਨੇ ਗੁਰਬਾਣੀ ਆਦ ਤੇ ਦਸਮ ਗ੍ਰੰਥ ਦਾ ਪਾਠ ਸੰਪੂਰਨ ਕਰ ਲਿਆ। ਸੰਤ ਧਿਆਨ ਸਿੰਘ ਜੀ ਕਾਦਰਾ ਵਾਦ ਕਰਤਾ ਸ੍ਰੀ ਸਤਿਗੁਰੂ ਬਿਲਾਸ ਤੇ ਸ੍ਰੀ ਸੇਵਾ ਸਿੰਘ ਜੀ ਤੋਂ ਸਾਹਿਤਕ ਪੁਸਤਕ ਪੜੇ, ਇਸ ਤੋਂ ਪਿਛੋਂ ਨਾਮਧਾਰੀ ਪੰਥ ਦੇ ਪ੍ਰਸਿਧ ਵਿਦਵਾਨ ਸ੍ਰੀ ਮਾਨ ਪੰਡਤ ਬਸੰਤ ਸਿੰਘ ਜੀ ਤੋਂ ' ਲਘੂ ਸਿਧਾਂਤ ਕੌਮ ਦੀ, 'ਪੰਜ ਤੰਤ੍ਰ' ਤੇ ਹਿਤੋਪਦੇਸ ਆਦਿ ਸੰਸਕ੍ਰਿਤ ਪੁਸਤਕ ਪੜੇ, ਸੰਗੀਤ ਨਾਲ ਆਪ ਜੀ ਨੂੰ ਬਹੁਤ ਹੀ ਪਿਆਰ ਸੀ 'ਦਿਲਰਬਾ' ਮਨਭਾਂਦਾ ਸਾਜ ਸੀ, ਤੰਤੀ ਸਾਜ ਆਪ ਜੀ ਨੂੰ ਬਹੁਤ ਪਸੰਦ ਸਨ ਆਪ ਜਦ ਕਦੀ ਦਿਲਰੁਬਾ ਵਜਾਂਦੇ ਤਦ ਪ੍ਰਕ੍ਰਿਤੀ ਵੀ ਖਾਮੋਸ਼ ਹੋ ਕੇ ਸੁਣਨ ਲਗ ਜਾਂਦੀ, ਸਤਾਰ ਤੇ ਵੀਣਾਂ ਨੂੰ ਬਹੁਤ ਹੀ ਦਿਲਚਸਪੀ ਨਾਲ ਸੁਣਦੇ।

ਸਰੀਰਕ ਸਿਹਤ ਸਵਾਈ ਤੇ ਵਯਾਯਾਮ ਨੂੰ ਬਹੁਤ ਹੀ ਸ਼ੌਕ ਨਾਲ ਕਰਦੇ ਘੋੜ ਸਵਾਰੀ, ਨੇਜਾ ਬਾਜੀ, ਗਤਕਾ, ਕੁਸ਼ਤੀ, ਆਦਿ ਕਸਰਤ ਆਪ ਜੀ ਬਹੁਤ ਹੀ ਦਿਲ ਚਸਪੀ ਨਾਲ ਕਰਦੇ ਇਹ ਸਭ ਕੁਝ ਕਰਦੇ ਹੋਏ ਆਪ ਜੀ ਆਪਣੀ ਧਾਰਮਕ ਦਿਨ ਚਰਯਾ ਨੂੰ ਕਦੀ ਅਖੋਂ ਔਝਲ ਨਾ ਹੋਣ ਦੇਂਦੇ। ਅੰਮਰਤ ਵੇਲੇ ੪ ਵਜੇ ਤੋਂ ਪਹਿਲਾਂ ਹਰ ਹਾਲਤ ਵਿਚ ਸ਼ਨਾਨ ਕਰਕੇ ਨਾਮ ਸਿਮਰਨ ਗੁਰਬਾਣੀ ਦਾ ਪਾਠ ਕਰਨ ਤੋਂ ਕਦੀ ਵੀ ਕੋਤਾਹੀ ਨਾ ਕਰਦੇ। ਸੁਸਤੀ ਤੇ ਆਲਸ ਨੂੰ ਤੇ ਕਦੀ ਨੇੜੇ ਵੀ ਫੜਕਣ ਨਾ

ਦਿੰਦੇ। ਉਦਮ, ਸਫਲਤਾ ਤੇ ਤਾਜ਼ਗੀ ਸਦਾ ਤਤਪਰ ਰਹਿੰਦੀ, ਸਾਰੇ ਜੀਵਨ ਵਿਚ ਛੇ ਘੰਟੇ ਤੋਂ ਵਧੀਕ ਜਿਨਾਂ ਕਦੀ ਵੀ ਨੀਂਦਰ ਨਹੀਂ ਲੈ ਕੇ ਡਿਠੀ। ਜਪੁ ਜਾਪ ਦੋਹਾਂ ਦੇ ਹਜ਼ਾਰੇ, ਚੰਡੀ ਦੀ ਵਾਰ, ਸੁਖਮਨੀ, ਆਸਾ ਦੀ ਵਾਰ, ਛਕੇ, ਰਹਿਰਾਸ, ਕੀਰਤਨ ਸੋਹਲਾ, ਉਗਰਦੰਤੀ, ਵਾਰ ਸ੍ਰੀ ਭਗੌਤੀ ਜੀ ਕੀ ਅਨੰਦ ਸਾਹਿਬ ੪੦ ਪਉੜੀਆਂ ਆਦਿ ਬਾਣੀ ਦਾ ਪਾਠ ਪੁਸਤਕ ਜਾਂ ਕੰਠ ਤੋਂ ਨਿਯਮ ਨਾਲ ਉਚਾਰਨ ਕਰਦੇ। ਸ੍ਰੀ ਭੈਣੀ ਸਾਹਿਬ ਆਦਿ ਆਪਣੇ ਨਿਵਾਸ ਸਥਾਨ ਤੇ ਹੋਣ ਜਾਂ ਦੌਰੇ ਵਿਚ, ਦੌਰਾ ਘੋੜਿਆਂ ਤੇ ਹੋਵੇ ਜਾਂ ਕਾਰ ਵਿਚ, ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਜ਼ਰੂਰ ਹੀ ਸਰਵਨ ਕਰਦੇ। ਜਿਸ ਦਾ ਬਹੁਤ ਸਾਰਾ ਹਿਸਾ ਆਪ ਉਚਾਰਨ ਕਰਦੇ। ਰਹਿਤ ਮਰਯਾਦਾ ਸੁਚ ਸੰਜਮ ਸੋਧ ਆਦਿ ਦੇਵੀ ਕ੍ਰਿਤ ਦੀ ਪਾਲਨਾ ਬਹੁਤ ਹੀ ਉਤਸ਼ਾਹ ਤੇ ਜੀਵਨ ਦਾ ਇਕ ਜ਼ਰੂਰੀ ਕਰਤੱਵ ਸਮਝ ਕੇ ਸਰੰਜਾਮ ਦੇਂਦੇ।

ਦੇਸ ਪੂਜਾ, ਦੇਸ ਪਿਆਰ ਹਜ਼ੂਰ ਦੇ ਅਣੂ-ਅਣੂ ਵਿਚ ਸਮਾਇਆ ਪਿਆ ਹੈ। ਪਰ ਧਰਮ, ਇਖਲਾਕ ਸਚਾਈ ਵੰਧੁਤਾ-ਵਿਹੂਨ ਸਖਣੀ ਦੇਸ਼ ਭਗਤੀ ਦੇ ਓਹ ਸਖਤ ਵਿਰੋਧੀ ਸਨ।

ਕੋਈ ਕੰਮ ਕੇਡਾ ਮਹਾਨ, ਕੇਡਾ ਜ਼ਰੂਰੀ ਕੇਡਾ ਲਾਭਵੰਦਾ ਵੀ ਕਿਉ ਨਾ ਹੋਵੇ ਉਹ ਕਦੀ ਵੀ ਕਰਨ ਦੀ ਹਾਮੀ ਨਾ ਭਰਦੇ ਜਿਸ ਵਿਚ ਉਨਾਂ ਦੇ ਪਿਆਰੇ ਧਰਮ, ਗੁਰਮਤ, ਮਰਯਾਦਾ ਆਦਿ ਨੂੰ ਜਰਾ ਜਿਨੀ ਵੀ ਹਾਨੀ ਪੁਜਣ ਦੀ ਸੰਭਾਵਨਾ ਹੋਵੇ।

ਉਹ ਅਜੇਹੀ ਹਰ ਇਕ ਰਾਜ ਬਣਤਰ ਦੇ ਸਖਤ ਵਿਦ੍ਰੋਹੀ ਸਨ ਜੋ ਮਨੁਖ ਵਿਚ ਪਸ਼ੂ ਸੁਭਾਵ ਪੈਦਾ ਕਰੇ, ਸੁਆਰਥ ਤੇ ਖ਼ੁਦ-ਗਰਜ਼ੀ ਵਧਾ ਕੇ ਉਸ ਨੂੰ ਇੰਦਰੀਆਂ ਦੀ ਵਾਸਨਾ ਦਾ ਗ਼ੁਲਾਮ ਬਣਾਏ।

ਉਹ ਅਜਿਹੀ ਹਰ ਗਲ ਦੇ ਸਮਰਥਕ ਸਨ, ਜਿਸ ਨਾਲ ਆਤਮਕ ਬਲ ਵਧੇ, ਆਤਮਾ ਵਿਚ ਸ਼ਾਂਤੀ ਪੈਦਾ ਹੋਵੇ, ਮਨੁਖ ਮਨੁਖਤਾ ਤੋਂ ਉਚਾ ਉਠ ਕੇ ਦੇਵ ਸੈਨਾ ਦਾ ਸੈਨਿਕ ਬਣਨ ਲਈ ਉਤਸ਼ਾਹਤ ਹੋਵੇ।

ਉਹ ਅਜਿਹੀ ਕੋਈ ਵੀ ਹਰਕਤ ਬਰਦਾਸ਼ਤ ਨਹੀਂ ਸਨ ਕਰ ਸਕਦੇ ਜੋ ਅੰਦਰੋਂ ਬਾਹਰੋਂ ਸਚਾਈ ਤੇ ਨਿਰਭਰ ਨਾ ਹੋਵੇ।

ਉਹਨਾਂ ਦਾ ਇਹ ਬੱਜਰ ਨਾਲੋਂ ਵੀ ਸਖਤ ਨਿਰਦੇਸ਼ ਸੀ ਕਿ "ਬੁਰਾਈ ਨਾਲ ਭਲਾਈ ਕਦੇ ਵੀ ਪੈਦਾ ਨਹੀਂ ਕੀਤੀ ਜਾ ਸਕਦੀ, ਗਲਤ ਕਦਮ ਸਚਾਈ ਦੇ ਰਸਤੇ ਉਤੇ ਟਿਕ ਹੀ ਨਹੀਂ ਸਕਦਾ।"

ਉਹ ਆਪਣੇ ਪੰਥ ਦੀ ਸਮਾਜਿਕ ਬਿਵਸਥਾ, ਕਲਾ ਕੌਸ਼ਲ ਪੰਥਕ ਭਲਾਈ ਦੇ ਚਾਹਵਾਨ ਵਰਕਰਾਂ ਨੂੰ ਸਦਾ ਉਪਦੇਸ਼ ਦੇਂਦੇ ਕਿ- 'ਪੰਥਕ ਉਨਤੀ ਦੀ ਰੀਝ ਵਾਲੇ ਹਰ ਇਕ ਸਜਣ ਲਈ ਇਹ ਬਹੁਤ ਹੀ ਜ਼ਰੂਰੀ ਹੈ ਕਿ ਉਹ ਕੇਡਾ ਉਚੇਰਾ ਕੰਮ ਕਿਉਂ ਨਾ ਹੋਵੇ, ਜੇ ਨਾਮ ਸਿਮਰਨ, ਭਜਨ-ਬਾਣੀ ਆਦਿ ਨਾਮਧਾਰੀ, ਬੁਨਿਆਦੀ ਅਸੂਲ ਤੋਂ ਗਾਫਲ ਹੈ ਤਾਂ ਉਹ ਮੇਰੇ ਪਿਆਰ ਦਾ ਸਾਂਝੀਵਾਲ ਨਹੀਂ। ਮੈਂ ਆਪਣੇ ਪੰਥ ਦੇ ਹਰ ਆਗੂ ਤੋਂ ਇਹ ਆਸ ਰਖਦਾ ਹਾਂ ਕਿ ਉਹ 'ਮਨ ਬਚ ਕਰਮ ਅਹਿੰਸਕ ਹੋਵੇ।'

ਮੇਰੇ ਪਰਦੇਸੀ ਪਰੀਤਮ ਚੀਨੀ ਵਾਲੇ ਪਾਤਸ਼ਾਹ ਨੇ ਆਪਣੇ ਇਕ ਪਵਿਤਰ ਹੁਕਮ-ਨਾਮੇ ਵਿਚ, ਜੋ ਰੰਗੂਨ ਤੋਂ ਭੇਜਿਆ ਸੀ, ਲਿਖਿਆ ਹੈ ਕਿ-'ਭਜਨ ਬਾਣੀ ਤਕੜੇ ਹੋ ਕੇ ਕਰੋ, ਭਜਨ ਕਰਨ ਵਾਲਿਆਂ ਦੇ ਥੋੜੇ ਪਦਾਰਥ ਵਿਚ ਵੀ ਬਰਕਤ ਪੈ ਜਾਂਦੀ ਹੈ।'

ਇਸ ਸੁਨਹਿਰੀ ਆਦਰਸ਼ ਨੂੰ ਆਪ ਸਦਾ ਯਾਦ ਰਖਦੇ

ਹੋਏ ਫੁਰਮਾਉਂਦੇ ਸਨ ਕਿ—'ਨਾਮਧਾਰੀ ਪੰਥ ਵਿਚ ਅਜਿਹਾ ਕੋਈ ਵੀ ਕੰਮ ਕਾਮਯਾਬ ਨਹੀਂ ਹੋ ਸਕਦਾ, ਜਿਸ ਦੇ ਕਾਮੇ ਜਾਂ ਸੰਚਾਲਕ ਕੇਵਲ ਸਰਮਾਏਦਾਰੀ ਦੇ ਉਪਾਸ਼ਕ, ਪੰਥਕ ਰਵਾਇਤਾਂ ਤੋਂ ਬੇਪਰਵਾਹ—ਜਿਹਨਾਂ ਦੀ ਰੁਚਾਨਾ ਕਿਰਤ ਵਿਚ ਭਜਨ-ਬਾਣੀ, ਨਾਮ ਸਿਮਰਨ ਆਦਿ ਵਿਚ ਕੋਈ ਵੀ ਦਿਲ-ਚਸਪੀ ਨਾ ਹੋਵੇ। ਮੇਰੀ ਇਹ ਉਕਾ ਹੀ ਰੀਝ ਨਹੀਂ ਕਿ ਮੇਰੇ ਅਜ਼ੀਜ਼ ਆਮ ਦੁਨੀਆਦਾਰਾਂ ਵਾਂਗ ਰੁਪਏ ਕਮਾਉਣ ਦੀ ਮਸ਼ੀਨ ਹੀ ਬਣ ਬੈਠਣ।'

ਜਿਉਂ ਜਿਉਂ ਸਮਾਂ ਬੀਤਦਾ ਗਿਆ ਅਤੇ ਆਪ ਬਾਲ ਅਵਸਥਾ ਛਡ ਤਰਨਾਈ ਵਲ ਆਉਂਦੇ ਗਏ ਤਿਉਂ ਤਿਉਂ ਆਪ ਜੀ ਦੇ ਸਿਰ ਤੇ ਪੰਥਕ ਫਰਜ਼-ਸ਼ਨਾਸੀ ਦਾ ਬੋਝ ਭਾਰੂ ਹੁੰਦਾ ਗਿਆ। ਅਜੇ ਬਾਲਪਣ ਦੀ ਝਲਕ ਦੂਰ ਨਹੀਂ ਸੀ ਹੋਈ ਤੇ ਜੋਬਨ ਅੰਗਾਂ ਵਿਚ ਪੂਰੀ ਤਰਾਂ ਵਿਕਸਤ ਨਹੀਂ ਸੀ ਹੋਇਆ, ਸੋਲਾਂ ਸਾਲ ਦੀ ਉਮਰ ਵਿਚ ਪਿਤਾ ਗੁਰਦੇਵ ਸ੍ਰੀ ਗੁਰੂ ਹਰੀ ਸਿੰਘ ਜੀ ਮਹਾਰਾਜ ਜੇਠ ਵਦੀ ਦਸਮੀ ੧੯੬੩ ਬਿਕਰਮੀ ਨੂੰ ਜੋਤੀ ਜੋਤ ਸਮਾ ਗਏ। ਤਦੋਂ ਆਪ ਕੇਵਲ ੧੬ ਸਾਲ ਦੇ ਸਨ। ਉਸ ਅਲਪ ਅਵਸਥਾ ਵਿਚ - ਜਦ ਕਿ ਪੰਥਕ ਬਿਹਤਰੀ ਤੇ ਪੰਥਕ ਗੁਰਤਾ ਦਾ ਬਹੁਤ ਬੜਾ ਕਰਤਵ-ਭਾਰ ਆਪ ਜੀ ਨੂੰ ਸੰਭਾਲਣਾ ਪਿਆ। ਜਿਸ ਨੂੰ ਆਪ ਨੇ ਬਹੁਤ ਉਤਸ਼ਾਹ, ਲਗਣ, ਮਿਹਨਤ ਤੇ ਹਿੰਮਤ ਨਾਲ ਨਾ ਕੇਵਲ ਬਰਦਾਸ਼ਤ ਹੀ ਕੀਤਾ ਸਗੋਂ ਪਹਿਲਾਂ ਨਾਲੋਂ ਵੀ ਹਰ ਤਰਾਂ ਉਨਤ ਕਰ ਕੇ ਚੋਟੀ ਤੇ ਪੁਚਾਇਆ, ਪੰਥ ਨੂੰ ਚੜ੍ਹਦੀਆਂ ਕਲਾਂ ਵਿਚ ਵੇਖਣ ਦੀ ਸਦਾ ਬਹੁਤ ਉਚੇਚੀ ਰੀਝ ਰਖਦੇ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਸੇ ਸ਼ਾਹ-ਰਾਹ ਤੋਂ ਰਤਾ ਜਿੰਨਾ ਵੀ ਏਧਰ ਓਧਰ ਥਿੜਕਣਾ ਆਪ ਜੀ ਨੂੰ ਕਦੇ ਵੀ ਪਸੰਦ ਨਹੀਂ ਸੀ ਹੋਇਆ। ਪੰਥਕ

ਭਲਾਈ ਲਈ ਮਨ-ਬਚ-ਕਰਮ ਯਤਨ ਕਰਦੇ ਹੋਏ ਵੀ, ਵਿਗਿ-ਆਪਨ ਬਾਜ਼ੀ ਕਰ ਕੇ ਜਤਲਾਉਣ ਤੋਂ ਆਪ ਨੂੰ ਹਦੋਂ ਬਾਹਲੀ ਪਰਹੇਜ਼ਗਾਰੀ ਤੇ ਸੰਕੋਚ ਸੀ। ਹਰ ਅਮਲ ਨੂੰ ਆਪ ਵਰਤੋਂ ਵਿਚ ਲਿਆ ਕੇ ਫਿਰ ਕਿਸੇ ਨੂੰ ਕਰਨ ਦੀ ਪਰੇਰਨਾ ਦਿੰਦੇ। ਕਰਤਵ, ਤੇ ਫਰਜ਼ ਪਾਲਣ ਤੋਂ ਕੋਤਾਹੀ ਕਰਨ ਵਾਲਾ ਆਪ ਜੀ ਦੀ ਹਮਦਰਦੀ ਦਾ ਪਾਤਰ ਕਦੀ ਵੀ ਨਹੀਂ ਸੀ ਬਣ ਸਕਦਾ।

ਆਪ ਜੀ ਦੀ ਯਾਦ-ਸ਼ਕਤੀ ਦੀ ਚੇਤਨਤਾ ਹੈਰਾਨ ਕਰ ਦੇਣ ਵਾਲੀ ਸੀ। ਇਕ ਸਾਲ ਤੋਂ ਵੀ ਘਟ ਉਮਰਾਂ ਵਿਚ ਕਈ ਕਾਰਨਾਮਿਆਂ ਦਾ ਵੇਰਵਾ ਪੂਰੀ ਤਰਾਂ ਦਸ ਕੇ ਸ੍ਰੀ ਮਾਤ ਜੀਵਨ ਕੌਰ ਜੀ ਨੂੰ ਆਪ ਜੀ ਨੇ ਵਿਸਮਾਦ ਕਰ ਦਿਤਾ ਸੀ। ਬੀਤ ਚੁਕੇ ਸਮੇਂ ਦੀ ਤਾਰੀਖ, ਵਕਤ, ਮਹੀਨਾ ਆਪ ਨੂੰ ਇੰਝ ਯਾਦ ਰਹਿੰਦਾ ਜਿਵੇਂ ਉਹ ਸਭੇ ਘਟਨਾਵਾਂ ਅਜ ਹੀ ਘਟਤ ਹੋਈਆਂ ਹਨ। ਪੁਰਾਤਨ ਬਜ਼ੁਰਗਾਂ ਦੇ ਕੀਤੇ ਬਚਨ, ਉਹਨਾਂ ਦੀ ਭਾਸ਼ਾ ਹੂ-ਬ-ਹੂ ਉਹਨਾਂ ਦੇ ਗਿਣੇ ਮਿਣੇ ਵਾਕਾਂ ਵਿਚ ਹੀ ਉਚਾਰਨ ਕਰ ਕੇ ਦੁਹਰਾਂਦੇ, ਜਿਸ ਵਿਚ ਕੀ ਮਜਾਲ ਕਿ ਇਕ ਅੱਖਰ ਵਧ ਘਟ ਹੋ ਜਾਏ।

ਪੁਰਾਤਨ ਸਭਿਅਤਾ, ਬ੍ਰਹਮਚਰਯ ਆਦਿ ਸਦ-ਗੁਣਾ ਦੇ ਤਾਂ ਆਪ ਪੂਰਨ ਪਰਤੀਕ ਹੀ ਸਨ। ੨੪ ਸਾਲ ਦੀ ਉਮਰ ਤੋਂ ਪਹਿਲਾਂ ਨਾ ਆਪ ਨੇ ਗਰਹਿਸਤ ਵਿਚ ਪਰਵੇਸ਼ ਕੀਤਾ ਅਤੇ ਨਾ ਹੀ ਆਪਣੇ ਬਚਿਆਂ ਨੂੰ ਕਰਨ ਦਿਤਾ। ਆਚਰਣ ਦੀ ਉਚਤਾ ਤੇ ਸਦਾਚਾਰ ਆਦਿ ਵਲ ਬਹੁਤ ਬਰੀਕੀ ਨਾਲ ਤਕਦੇ। ਸਬਬ ਨਾਲ ਆਪ ਜੀ ਨੂੰ ਆਪਣੀ ਜੀਵਨ-ਸੰਗਣੀ ਅਰਧੰਗਣੀ ਵੀ ਆਪ ਜਿਹੀ ਹੀ ਸਰਬ ਗੁਣਾਂ ਦੀ ਖਾਣ ਪਰਾਪਤ ਹੋਈ ਸੀ। ਸਭਿਅਤਾ, ਸੁਹਿਰਦਤਾ, ਨਿਰਮਾਣਤਾ, ਸੇਵਾ-ਭਾਵ ਆਦਿ ਚੰਗੇਰੇ ਤੇ ਉਚੇਰੇ ਗੁਣਾਂ ਦੀ ਤਾਂ ਸ੍ਰੀਮਾਤ ਭੁਪੇਂਦਰ ਕੌਰ ਜੀ ਜਿਉਂਦੀ

ਜਾਗਦੀ ਪ੍ਰਿਤਮਾਂ ਸਨ । ਸੰਗਤ ਦੇ ਜੂਠੇ ਭਾਂਡੇ ਮਾਂਜਣੇ, ਗਰੀਬ ਤੇ ਯਤੀਮ ਬਚਿਆਂ ਦੀ ਪਾਲਣਾ ਤੇ ਦੇਖ-ਰੇਖ ਕਰਨਾ ਤਾਂ ਸ੍ਰੀ ਮਾਤਾ ਜੀ ਆਪਣਾ ਸਭ ਤੋਂ ਪਹਿਲਾ ਕੰਮ ਸਮਝਦੇ ਸਨ । ਗਰੀਬ ਮਾਈਆਂ ਜਾਂ ਆਪ ਜੀ ਦੀ ਉਮਰਾ ਦੀਆਂ ਹੋਰ ਸਰਬ ਸਾਧਾਰਨ ਇਸਤਰੀਆਂ ਆਪ ਜੀ ਦੇ ਸਿਲੇ ਸਿਲਾਏ ਬਸਤਰ ਆ ਮੰਗਦੀਆਂ । ਆਪ ਪਾਟੇ ਪੁਰਾਣੇ ਬਸਤਰ ਪਾ ਕੇ ਗੁਜ਼ਾਰਾ ਕਰ ਲੈਂਦੇ ਪਰ ਸਵਾਲੀ ਨੂੰ ਕਦੀ ਵੀ ਖਾਲੀ ਤੇ ਨਿਰਾਸ਼ ਨਾ ਜਾਣ ਦੇਂਦੇ ।

## ਨਾਮ-ਬਾਣੀ ਦਾ ਪਰਵਾਹ

ਉਂਞ ਤੇ ਜਦ ਤੋਂ ਆਪ ਨੇ ਸੁਰਤ ਸੰਭਾਲੀ ਸੀ ਤਦ ਤੋਂ ਹੀ ਹਰ ਸਿਆਲ ਵਿਚ, ਇਕ ਸੌ ਇਕ ਅਖੰਡ ਪਾਠ ਜ਼ਰੂਰ ਕਰਦੇ । ਚਾਰ ਪਾਠੀ ਹੋਰ ਹੁੰਦੇ ਤੇ ਪੰਜਵੇਂ ਆਪ ਜੀ । ਅਖੰਡ ਪਾਠ ਵਿਚ ਆਪ ਪੂਰੀ ਤਰਾਂ ਆਪਣੇ ਹਿਸੇ ਦਾ ਪਾਠ ਕਰਦੇ। ਸਰਲ, ਸ਼ੁਧ ਤੇ ਸੁਰੀਲਾ ਪਾਠ ਆਪ ਜੀ ਵਰਗਾ ਬਹੁਤ ਹੀ ਘਟ ਪਾਠੀ ਕਰ ਸਕਦੇ ਸਨ । ੧੯੭੭ ਤੋਂ ਤਾਂ ਅਖੰਡ ਪਾਠਾਂ ਦਾ ਇਕ ਤਰਾਂ ਦਾ ਸਮੁੰਦਰੀ ਪਰਵਾਹ ਚਲਾ ਦਿਤਾ ਸੀ । ਇਸ ਸਾਲ ਪਰਸਿਧ ਇਤਿਹਾਸਕ ਗੁਰਦਵਾਰਾ ਜੋ ਬੀਕਾਨੇਰ ਰਾਜ ਵਿਚ ਵਾਕਿਆ ਹੈ ੧੦੧ ਅਖੰਡ ਪਾਠ ਕੀਤੇ । ਬਾਹਰੋਂ ਲਕੜਾਂ ਲਿਆਉਣੀਆਂ, ਚੱਕੀ ਨਾਲ ਆਟਾ ਪੀਹਣਾ, ਲੰਗਰ ਦੇ ਭਾਂਡੇ ਮਾਂਜਣ ਦੀ ਸੇਵਾ, ਆਪ ਵੀ ਸਾਧਾਰਣ ਸਿਖਾਂ ਵਾਂਗ ਹੀ ਕਰਦੇ।

੧੯੭੮ ਬਿ: ਨੂੰ ਮਹਾਰਤੂ ਦੇ ਬੀੜ ਵਿਚ—ਜੋ ਮਹਾਰਾਜਾ ਗੁਰਚਰਨ ਸਿੰਘ ਨਾਭਾ ਨੇ- ਆਪ ਜੀ ਦੇ ਵਰ ਨਾਲ ਪੁਤਰ ਜੰਮਣ ਦੀ ਭੇਟਾ ਵਜੋਂ ਆਪ ਨੂੰ ਸਮੇਤ ਰੋਲਜ਼ ਰਾਇਸ ਕਾਰ ਅਤੇ ੧੦ ਹਜ਼ਾਰ ਨਕਦ ਰੁਪਏ ਦਿਤੇ ਸੀ, ੪੭੦ ਅਖੰਡ ਪਾਠ ਕੀਤੇ ।

੧੯੮੬ ਵਿਚ ਸ੍ਰੀ ਭੈਣੀ ਸਾਹਿਬ ੪੦੦ ਅਖੰਡ ਪਾਠ ਕੀਤੇ। ੧੯੯੮ ਦੇ ਸ੍ਰੀ ਭੈਣੀ ਸਾਹਿਬ ਦੇ ਹੋਲੇ ਵਿਚ ੩੦੦ ਸਾਧਾਰਣ ਪਾਠ ਕਰ ਕੇ ਭੋਗ ਪਾਏ। ਫਿਰ ਇਸੇ ਨਾਲ ਸਾਵਣ ਤੋਂ ਆਰੰਭ ਕਰ ਕੇ ੩੧ ਭਾਦਰੋਂ ਤੀਕ ੧੫ ਪਾਠਾਂ ਦੇ ਭੋਗ ਰੋਜ਼ਾਨ ਪੈਂਦੇ ਰਹੇ। ਇਕੱਲਾ ਇਕੱਲਾ ਦਸਦਿਆਂ ਬਹੁਤ ਵਿਸਥਾਰ ਦੀ ਲੋੜ ਹੈ। ਸਮੁਚੇ ਤੌਰ ਤੇ ਜੇ ਮੈਂ ਇਹ ਆਖ ਦਿਆਂ ਤਦ ਇਹ ਇਕ ਬਹੁਤ ਵਡੀ ਸਚਿਆਈ ਹੈ ਕਿ ਹਜ਼ੂਰ ਨੇ ਆਪਣੇ ਜੀਵਨ ਵਿਚ, ਆਪਣਾ ਧਰਮ ਜਾਣ ਕੇ ੧੦ ਹਜ਼ਾਰ ਅਖੰਡ ਪਾਠ ਅਤੇ ੮ ਲਖ ਸਾਧਾਰਣ ਪਾਠ ਕਰਾ ਕੇ ਭੋਗ ਪਾਏ। ਜਿਸ ਦਾ ਪੂਰਨ ਵੇਰਵਾ ਮੇਰੇ ਕੋਲ ਮੌਜੂਦ ਹੈ।

ਇਹ ਕਿਸੇ ਵਿਖਾਵੇ ਲਈ ਜਾਂ ਵਿਗਿਆਪਨ ਬਾਜ਼ੀ ਲਈ ਬਿਉਪਾਰਕ ਨੁਕਤਾ-ਨਿਗਾਹ ਨਾਲ ਨਹੀਂ, ਸਗੋਂ ਆਪਣਾ ਧਰਮ ਸਮਝ ਕੇ–ਆਪਣੇ ਕੋਲੋਂ ਖਰਚ ਕਰ ਕੇ–ਸਭੋ ਕੁਝ ਕੀਤਾ। ਕਦੀ ਕਿਸੇ ਕੋਲੋਂ ਕੁਝ ਮੰਗਿਆ ਨਹੀਂ, ਕਦੀ ਕੋਈ ਅਪੀਲ ਨਹੀਂ ਕੀਤੀ। ਅਜ ਤੀਕ ਦੇ ਹੋ ਚੁਕੇ ਕਿਸੇ ਵੀ ਮਹਾਂ ਪੁਰਸ਼ ਦੇ ਜੀਵਨ ਵਿਚ ਏਡਾ ਧਾਰਮਿਕ ਪੱਖ ਸ਼ਾਇਦ ਹੀ ਪਰਬਲ ਹੋਵੇ ਜਿੰਨਾ ਆਪ ਜੀ ਵਿਚ ਸੀ। ਲੋਕ ਵਿਖਾਵੇ ਲਈ ਜਾਂ ਲੋਕ-ਵਾਹਵਾ, ਝੂਠੇ ਸਤਿਕਾਰ ਲਈ ਕੋਈ ਵੀ ਕਿਰਤ ਕਰਨੀ ਆਪ ਜੀ ਨੂੰ ਨਹੀਂ ਸੀ ਭਾਉਂਦੀ। ਧਰਮ ਤੇ ਆਪਣਾ ਆਦਰਸ਼ ਛੱਡ ਕੇ ਲੋਕ ਵਿਖਾਵੇ ਜਾਂ ਲੋਕਾਂ ਦੀ ਰੁਚੀ ਆਪਣੇ ਵਲ ਖਿਚਣ ਲਈ ਉਹ ਕਦੀ ਵੀ ਕੋਈ ਕਿਰਤ ਨਹੀਂ ਸਨ ਕਰਦੇ।

## ਪੰਥਕ ਤੇ ਲੋਕ-ਭਲਾਈ

ਬਹੁਤਿਆਂ ਦੇ ਹਿਤ ਵਾਸਤੇ, ਬਹੁਤਿਆਂ ਦੇ ਸੁਖ ਵਾਸਤੇ ਹਜ਼ੂਰ ਸਦਾ ਤਤਪਰ ਰਹਿੰਦੇ ਹੋਏ ਕੋਈ ਨਾ ਕੋਈ ਮਹਾਨ

ਕਾਰਜ ਕਰਦੇ ਹੀ ਰਹਿੰਦੇ। ਜਿਥੇ ਆਪ ਜੀ ਦੇ ਜੀਵਨ ਵਿਚ ਜਿਹਾ ਕਿ ਮੈਂ ਪਿਛੇ ਦਸ ਆਇਆ ਹਾਂ—ਧਰਮ ਪੱਖ ਬਹੁਤ ਬਲਵਾਨ ਸੀ, ਉਥੇ ਲੋਕ ਹਿਤ ਦਾ ਵੀ ਬਹੁਤ ਵਿਚਾਰ ਰਖਦੇ। 'ਸਰਬਤ ਦੇ ਭਲੇ ਦਾ ਆਦਰਸ਼' ਆਪ ਜੀ ਕਦੀ ਵੀ ਅੱਖਾਂ ਤੋਂ ਪਰੇਰੇ ਨਹੀਂ ਸਨ ਕਰਦੇ। ਗੁਰਮਤ ਧਾਰਨਾ ਅਤੇ ਗੁਰਮਤ ਸੰਗੀਤ ਦੇ ਤਾਂ ਆਪ ਜੀ ਇਕ ਤਰਾਂ ਸ਼ੈਦਾਈ ਹੀ ਸਨ।

ਜਦ ਤੋਂ ਅਕਾਲੀਆਂ ਨੇ ਗੁਰਦਵਾਰੇ ਕਾਬੂ ਕੀਤੇ ਸਨ, ਤਦ ਤੋਂ ਹੀ ਕੀਰਤਨੀ ਰਬਾਬੀਆਂ ਨੂੰ ਗੁਰਦਵਾਰਿਆਂ ਵਿਚੋਂ ਜਵਾਬ ਦੇ ਦਿਤਾ ਗਿਆ। ਪਰ ਹਜ਼ੂਰ ਨੇ ਜਦ ਇਹ ਦੇਖਿਆ ਕਿ ਇਹ ਰਬਾਬੀ ਹੀ ਸਨ ਜੋ ਸ਼ਹੀਦ, ਸੰਗੀਤ ਤੇ ਸਾਹਿਤ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਚਲਾਈ ਹੋਈ ਸੰਗੀਤਕ ਪੱਧਤੀ ਨੂੰ, ਆਪਣੀ ਵਿਰਾਸਤ ਸਮਝ ਕੇ ਸੰਭਾਲੀ ਤੁਰੇ ਆਏ ਹਨ। ਜੇ ਇਹ ਖਤਮ ਹੋ ਗਏ ਤਾਂ '**ਗੁਰਮਤ ਸੰਗੀਤ**' ਪਧਤੀ ਸਦਾ ਲਈ ਖਤਮ ਹੋ ਜਾਵੇਗੀ। ਉਹਨਾਂ ਵਿਚੋਂ ਵੀ **ਭਾਈ ਮੋਤੀ** ਜੋ ਸਚਮੁਚ ਹੀ ਗੁਰਮਤ ਸੰਗੀਤ ਸਾਗਰ ਦਾ ਸੁਚਾ ਮੋਤੀ ਸੀ, ਨਹੀਂ ਰਿਹਾ। ਉਹਨਾਂ ਦੇ ਜੋੜੀਦਾਰ ਭਾਈ ਤਾਬਾ, ਭਾਈ ਮੋਲੂ, ਭਾਈ ਮੋਲੂ ਖਾਲਸਾ ਤੇ ਭਾਈ ਲਾਲ ਜੋ ਅਜੇ ਤੀਕ ਜੀਵਤ ਹਨ—ਜੇ ਇਹ ਵੀ ਨਾ ਰਹੇ ਤਦ ਗੁਰਮਤ ਸੰਗੀਤ ਵੀ ਨਹੀਂ ਰਹਿ ਸਕੇਗਾ; ਇਸ ਵਿਚਾਰ ਨਾਲ ਹਜ਼ੂਰ ਨੇ 'ਗੁਰਮਤ ਸੰਗੀਤ ਸੰਮੇਲਨ' ਕਰਨ ਦਾ ਫੈਸਲਾ ਕੀਤਾ। ਜੋ ੧੯੩੩ ਈਸਵੀ ਵਿਚ ਅੱਸੂ ਦੇ ਮਹੀਨੇ ਸ੍ਰੀ ਭੈਣੀ ਸਾਹਿਬ ਵਿਚ ਹੋਇਆ।

ਜਿਸ ਵਿਚ ਫੈਸਲਾ ਹੋਇਆ ਸੀ ਕਿ ਇਸ ਸੰਮੇਲਨ ਵਿਚ

ਤੰਤੀ ਸਾਜ਼ ਹੀ ਵਜਾਏ ਜਾ ਸਕਣਗੇ, ਹਾਰਮੋਨੀਅਮ ਨਹੀਂ ਵਜਾਇਆ ਜਾਵੇਗਾ। ਜਿਸ ਰਾਗ ਦਾ ਸ਼ਬਦ ਹੋਵੇ ਉਸੇ ਰਾਗ ਵਿਚ ਹੀ ਗਾਇਆ ਜਾਵੇ। ਇਸ ਵਿਚ ਭਾਰਤ ਭਰ ਦੇ ਗੁਰਮਤ ਸੰਗੀਤ ਕਲਾਕਾਰਾਂ ਨੇ ਬਹੁਤ ਉਤਸ਼ਾਹ ਨਾਲ ਹਿਸਾ ਲਿਆ। ਅਵਲ ਰਹਿਣ ਵਾਲੇ ਨੂੰ ਬਹੁਤ ਵਧੀਆ ਤੇ ਕੀਮਤੀ ਘੋੜੀ ਇਨਾਮ ਵਿਚ ਦਿਤੀ ਗਈ। ਦੂਜੇ ਨੰਬਰ ਵਾਲੇ ਨੂੰ ੨੫ ਸੇਰ ਪੱਕਾ ਦੁਧ ਦੇਣ ਵਾਲੀ ਮੱਝ ਅਤੇ ਤੀਜੇ ਨੰਬਰ ਵਿਚ ਆਏ ਸਜਣ ਨੂੰ ਮਿੰਟਗੁਮਰੀ ਨਸਲ ਦੀ ਗਊ ਦਿਤੀ ਗਈ। ਜਿਸ ਨੂੰ ਦਿਨ ਵਿਚ ਤਿੰਨ ਵਾਰ ਚੋਇਆ ਜਾਂਦਾ ਸੀ। ਜਜਮੈਂਟ ਕਰਨ ਵਾਲੇ ਚਾਰ ਸਜਣ ਨੀਅਤ ਕੀਤੇ ਗਏ ਸਨ ਜੋ ਸੰਗੀਤ ਖਾਸ ਕਰ ਕੇ ਗੁਰਮਤ ਸੰਗੀਤ ਦੇ ਮਾਹਿਰ ਸਨ। ਜਿਹਨਾਂ ਦੇ ਨਾਉਂ ਇਹ ਸਨ—

(੧) ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨਾਭਾ।
(੨) ਸਰਦਾਰ ਮੁਕੰਦ ਸਿੰਘ ਜੀ ਰਈਸ, ਸ਼ਿਮਲਾ।
(੩) ਸੰਤ ਹੀਰਾ ਸਿੰਘ ਜੀ ਰਾਗੀ ਲੰਮੇ ਜਾਗੀਰ।
(੪) ਬਾਬਾ ਨਿਹਾਲ ਸਿੰਘ ਜੀ ਪਟਿਆਲਾ।

ਅਵਲ ਰਹਿਣ ਵਾਲੇ ਸਜਣ ਨੂੰ ਘੋੜੀ ਦੇ ਨਾਲ ੫੦੦) ਰੁਪਏ, ਦੋਮ ਨੂੰ ਮੱਝ ਤੇ ਨਾਲ ੨੫੦) ਰੁਪਏ, ਤੀਜੇ ਨੂੰ ਗਊ ਤੇ ਨਾਲ ੧੦੦) ਰੁਪਿਆ ਦਿਤਾ ਗਿਆ। ਹੋਰ ਜਿਹੜੇ ਜਿਹੜੇ ਸਜਣਾਂ ਨੇ ਸੰਮੇਲਨ ਵਿਚ ਹਿਸਾ ਲਿਆ ਉਹਨਾਂ ਸਭਨਾਂ ਨੂੰ ਇਕ ਇਕ ਵਧੀਆ ਗਊ, ਆਉਣ ਜਾਣ ਦਾ ਖਰਚ, ਕਰਾਇਆ ਤੇ ਸਿਰੋਪਾਓ ਦੇ ਕੇ ਵਿਦਾ ਕੀਤਾ। ਕਲਾਕਾਰਾਂ ਤੋਂ ਬਿਨਾਂ ਹਜ਼ਾਰਾਂ ਲੋਕੀਂ, ਗੈਰ-ਨਾਮਧਾਰੀ ਇਸ ਕਾਨਫਰੰਸ ਨੂੰ ਉਚੇਚਤਾ ਨਾਲ ਵੇਖਣ ਆਏ ਸਨ।

# ਗੁਰੂ ਨਾਨਕ ਸਰਬ ਸੰਪਰਦਾਇ ਕਾਨਫ੍ਰੰਸ

ਅਕਾਲੀਆਂ ਦੇ ਗੁਰਦੁਆਰਿਆਂ ਦੇ ਕਬਜ਼ੇ ਕਰਨ ਤੋਂ ਬਾਕੀ ਸਿਖ ਸੰਪ੍ਰਦਾਵਾਂ ਆਪਣੇ ਆਪ ਨੂੰ ਸਿਖ ਕਹੌਣ ਤੇ ਸਿਖਾਂ ਦੇ ਨੇੜੇ ਲਗਣ ਤੋਂ ਨਾ ਕੇਵਲ ਡਰਦੀਆਂ ਹੀ ਸਨ ਸਗੋਂ ਸਿਖਾਂ ਦੇ ਖਿਲਾਫ ਬਹੁਤ ਸਾਰਾ ਪਰਚਾਰ ਵੀ ਕਰੀਆਂ ਸਨ। ਸ੍ਰੀ ਗੁਰਦੇਵ ਜੀ ਇਹ ਵੇਖ ਕੇ ਬਰਦਾਸ਼ਤ ਨਾ ਕਰ ਸਕੇ ਅਤੇ ਸ੍ਰੀ ਗੁਰੂ ਨਾਨਕ ਸਰਬ ਸੰਪਰਦਾ ਕਾਨਫ੍ਰੰਸ ਕਰਕੇ ਟੁਟ ਚੁਕੇ ਦਿਲਾਂ ਦੇ ਸ਼ੀਸ਼ੇ ਨੂੰ ਮੁੜ ਜੋੜਨ ਦਾ ਪ੍ਰਯਤਨ ਕੀਤਾ। ਇਸ ਕਾਨਫਰੰਸ ਤੇ ਹਜ਼ੂਰ ਦਾ ੭੦ ਹਜ਼ਾਰ ਖਰਚ ਆਇਆ। ਇਸਦੇ ਪ੍ਰਧਾਨ ਹਿਜ਼ ਹੌਲੀ ਨੈਸ ਭਾਈ ਸਾਹਿਬ ਭਾਈ ਅਰਜਨ ਸਿੰਘ ਬਾਗੜੀਆਂ ਸਨ ਇਹ ੧੩-੧੦-੩੪ ਨੂੰ ਪੁਜੇ, ਆਪ ਜੀ ਦੇ ਨਾਲ ਸਰ ਸੁੰਦਰ ਸਿੰਘ ਜੀ ਮਜੀਠਾ ਭਾਈ ਜੋਧ ਸਿੰਘ ਜੀ ਪਰਿੰਸੀਪਲ, ਭਾਈ ਸਾਹਿਬ ਸਰਦਾਰ ਬਹਾਦਰ ਭਾਈ ਕਾਹਨ ਸਿੰਘ ਜੀ ਨਾਭਾ। ਜਿਹਨਾਂ ਦਾ ਹਜ਼ਾਰਾਂ ਸੰਗਤਾਂ ਨੇ ਸ਼ਰਧਾ ਤੇ ਸਤਕਾਰ ਨਾਲ ਸੁਆਗਤ ਕੀਤਾ ਨਾਮਧਾਰੀ ਦਰਬਾਰ, ਨਿਰਮਲ ਮਹਾਂ ਮੰਡਲ, ਚੀਫ ਖਾਲਸਾ ਦੀਵਾਨ, ਉਦਾਸੀਨ ਮਹਾਂ ਮੰਡਲ, ਦੋਵੇਂ ਅਕਾਲੀ ਪਾਰਟੀਆਂ, ਗੜ੍ਹ ਗੱਜ ਅਕਾਲੀ ਦੀਵਾਨ, ਪੰਥ ਖਾਲਸਾ ਦੀਵਾਨ, ਬੁਢਾ ਦਲ ਨਿਹੰਗ ਸਿੰਘ, ਸੇਵਾ ਪੰਥੀ, ਅੱਡਣ ਸ਼ਾਹੀ ਆਦਿ ਪ੍ਰਸਿਧ ਸੰਸਥਾਵਾਂ ਦੇ ਸਜਨ ਸਨ। ਅਰਦਾਸੇ ਦੇ ਪਿਛੋਂ ਸੁਆਗਤ ਕਮੇਟੀ ਦੇ ਪ੍ਰਧਾਨ ਸਰਦਾਰ ਲਛਮਣ ਸਿੰਘ ਜੀ ਨੇ ਆਪਣਾ ਸੁਆਗਤੀ ਪੱਤ੍ਰ ਪੜ੍ਹਿਆ ਫਿਰ ਪ੍ਰਧਾਨਗੀ ਭਾਸ਼ਨ ਭਾਈ ਸਾਹਿਬ ਭਾਈ ਅਰਜਨ ਸਿੰਘ ਜੀ ਨੇ ਪੜ੍ਹਦਿਆਂ ਹੋਇਆਂ ਸਾਡੇ ਸ੍ਰੀ ਗੁਰਦੇਵ ਜੀ ਸਬੰਧੀ ਜ਼ਿਕਰ ਕਰਦਿਆਂ ਕਿਹਾ:—ਮੌਜੂਦਾ ਸਮੇਂ ਵਿਚ ਸਿੰਘ ਸਭਾ ਮੂਮੇਂਟ ਤੋਂ ਪਹਿਲਾਂ ਜਦ ਲੋਕੀਂ ਗੁਰਬਾਣੀ ਤੋਂ ਕੋਰੇ ਤੇ ਨਾਮ ਅਭਿਆਸ ਤੋਂ

ਖਾਲੀ ਹੋ ਗਏ ਸਨ ਤਾਂ **ਬਾਬਾ ਰਾਮ ਸਿੰਘ ਜੀ ਮਹਾ-ਰਾਜ ਨੇ** ਆਕੇ ਇਹ ਘਾਟਾ ਪੂਰਾ ਕੀਤਾ । ਅਜ ਉਨ੍ਹਾਂ ਦੇ ਥਾਂ ਬਿਰਾਜਮਾਨ ਉਚ ਹਸਤੀ ਨੇ ਪੰਥ ਦੀ ਖੇਰੂੰ ਖੇਰੂੰ ਹਾਲਤ ਨੂੰ ਵੇਖਕੇ ਤੇ ਇਸ ਸਾਡੀ ਉਚੀ ਅਵਸਥਾ ਤੋਂ ਨੀਵੀਂ ਹੋਈ ਹਾਲਤ ਨੂੰ ਵੇਖ ਕੇ ਇਹ ਸਹਾਰਾ ਨਹੀਂ ਖਾਧਾ ਕਿ– "ਸਾਨੂੰ ਕੀ" ਆਖ ਕੇ ਚੁਪ ਕਰ ਰਹਿਣ, ਸਾਨੂੰ ਫਿਰ "ਏਕ ਪਿਤਾ ਏਕਸ ਕੇ ਹਮ ਬਾਰਕ" ਅਨੁਸਾਰ ਸਾਨੂੰ ਇਕ ਕਰਨ ਦੇ ਚਾਉ ਨਾਲ ਤੇ ਇਕ ਹੋਣ ਲਈ ਅਜ ਸੱਦਾ ਦਿਤਾ ਹੈ । ਤੇ ਐਨੀ ਖੇਚਲ ਤੇ ਖਰਚ ਕਰਕੇ ਸਾਨੂੰ ਨਾਮ ਜਪਣ ਵਾਲੀ ਧਰਤੀ ਉਤੇ ਇਕੱਠਿਆਂ ਕਰ ਦਿਤਾ ਹੈ । ਤੇ ਬਾਬਾ ਜੀ ਸ੍ਰੀ ਮਹਾਰਾਜ ਪ੍ਰਤਾਪ ਸਿੰਘ ਦੇ ਚਿਤ ਵਿਚ ਪੁਰਾਣਾਂ ਉਮਾਹ ਹੈ ਕਿ ਪੰਥ ਖੇਰੂੰ ਖੇਰੂੰ ਹੋਇਆ ਨਾ ਰਹੇ ! ਇਸ ਉਦਮ ਲਈ ਅਸੀਂ ਜਿੰਨਾਂ ਵੀ ਮਾਣ ਤੇ ਧੰਨਵਾਦ ਕਰੀਏ ਥੋੜਾ ਹੈ ! ਮੈਂ ਆਪ ਸਭਸ ਵਲੋਂ ਨਾਮਧਾਰੀ ਦਰਬਾਰ ਦਾ ਧੰਨਵਾਦ ਕਰਦਾ ਹਾਂ ।

ਇਸ ਕਾਨਫਰੰਸ ਦਾ ਮਨੋਰਥ ਜੋ ਪਰਧਾਨ ਸਾਹਿਬ ਜੀ ਨੇ ਦਸਿਆ ਸੀ ਉਹ ਇਹ ਸੀ:–

"ਇਸ ਕਾਨਫਰੰਸ ਦਾ ਮਨੋਰਥ ਉਨ੍ਹਾਂ ਸ੍ਰੀ ਗੁਰੂ ਨਾਨਕ ਪੰਥੀ ਸਾਰੀਆਂ ਸੰਪਰਦਾਵਾਂ ਵਿਚ ਪ੍ਰਸਪਰ ਪ੍ਰੇਮ ਕਰਨਾ ਤੇ ਏਕਤਾ ਪੈਦਾ ਕਰਨਾ ਹੈ ਜਿਨ੍ਹਾਂ ਦੇ ਵਿਸ਼ਵਾਸ਼ ਦੀ ਨੀਹ ਸਤਿਗੁਰਾਂ ਦੀ ਉਚਾਰੀ ਬਾਣੀ ਹੈ ਜੋ ਸ੍ਰੀ ਗੁਰੂ ਗਰੰਥ ਸਾਹਿਬ ਤੇ ਸ੍ਰੀ ਦਸਮ ਗਰੰਥ ਵਿਚ ਵਿਦਮਾਨ ਹੈ"

ਇਸ ਕਾਨਫਰੰਸ ਦਾ ਸਭ ਤੋਂ ਵਧੀਕ ਆਹਲਾ ਉਹ ਗੁਰਮਤਾ ਸੀ ਜੋ ਹਜ਼ੂਰ ਨੇ ਇਹਨਾਂ ਪੰਗਤੀਆਂ ਦੇ ਲੇਖਕ ਆਪਣੇ ਸੇਵਕ ਸੰਤ ਇੰਦਰ ਸਿੰਘ 'ਚਕਰਵਰਤੀ' ਤੋਂ ਪੇਸ਼ ਕਰਵਾਂਦਿਆਂ

ਸੀ। ਜਿਸ ਨੂੰ ਪੜ੍ਹ ਕੇ ਹਜ਼ੂਰ ਦੇ ਦਿਲ ਦਾ ਭਾਵ ਆਪ ਜੀ ਦੀ ਨਿਰਪਖਤਾ, ਸਰਬਤ ਦੇ ਭਲੇ ਦੀ ਲੋਚ ਹਰ ਇਕ ਲਈ ਪਰੇਮ ਪਿਆਰ ਪੈਦਾ ਕਰਨ ਦੀ ਰੀਝ ਦਾ ਚੰਗੀ ਤਰ੍ਹਾਂ ਪਤਾ ਲਗ ਜਾਂਦਾ ਹੈ ਜੋ ਇਹ ਸੀ:-

੨. 'ਇਹ ਕਾਨਫਰੰਸ ਸਮੂਹ ਸੰਪਰਦਾਵਾਂ ਦੇ ਸੰਤਾਂ, ਮਹੰਤਾਂ, ਪਰਚਾਰਕਾਂ, ਰਾਗੀਆਂ, ਗਿਆਨੀਆਂ, ਅਖਬਾਰਾਂ ਦੇ ਐਡੀਟਰਾਂ ਅਤੇ ਹੋਰ ਜ਼ਿਮੇਵਾਰ ਸਜਨਾਂ ਨੂੰ ਬੇਨਤੀ ਕਰਦੀ ਹੈ ਕਿ ਉਹ ਆਪਣੇ ਪਰਚਾਰ ਵਿਚ ਕਿਸੇ ਸੰਪਰਦਾਇ ਦੇ ਅਸੂਲਾਂ ਜਾਂ ਮਰਯਾਦਾ ਉਤੇ ਕੋਈ ਹਮਲਾ ਨਾ ਕਰਨ ਅਤੇ ਆਪਣੇ ਅਸੂਲਾਂ ਦਾ ਪਰੇਮ ਪਿਆਰ ਅਰ ਵਿਦਵਤਾ ਦੀਆਂ ਖੂਬੀਆਂ ਅਨੁਸਾਰ ਮੰਡਨ ਰੂਪ ਵਿਚ ਪਰਚਾਰ ਕਰਨ।"

ਡਿਠਾ ਜੇ ਨਾ ਇਸ ਗੁਰਮਤੇ ਵਿਚ, "ਜਿਤ ਦੁਆਰੇ ਉਬਰਹਿ ਤਿਤੈ ਲੇਹੁ ਉਬਾਰ" ਦੇ ਮਹਾਂ ਵਾਕ ਦੀ ਵਰਤੋਂ ਦੀ ਕੇਹੀ ਸੋਹਣੀ ਝਾਤ ਪੈਂਦੀ ਹੈ ਅਤੇ ਸ੍ਰੀ ਹਜ਼ੂਰ ਦੇ ਨਿਰਮਲ ਨਿਰਵੈਰ ਪਾਰ ਦਰਸ਼ਕ ਉਜਲੇ ਮਹਾਨ ਦਿਲ ਦਾ ਕੇਡਾ ਸੋਹਣਾ ਪਰਤੀ-ਬਿੰਬਕ ਅਕਸ ਹੈ।

ਕਾਨਫਰੰਸ ਦੇ ਅੰਤ ਵਿਚ ਸਤਿਕਾਰ ਯੋਗ ਪੰਥ ਦੀ ਮਹਾਨ ਉਚ ਵਿਯਕਤੀ ਪੰਥਕ ਪਿਆਰ ਪਰਚਾਰ ਤੇ ਸੇਵਾ ਦੀ ਨਿਸ਼ਕਾਮ ਮੂਰਤ ਸਰ ਸੁੰਦਰ ਸਿੰਘ ਜੀ ਮਜੀਠਾ ਨੇ ਕਿਹਾ-"ਮੈਨੂੰ ਨਿਸਚਾ ਹੈ ਕਿ ਸੰਗਤਾਂ ਮੈਨੂੰ ਉਸ ਮਹਾਂ ਉਚ ਵਿਯਕਤੀ ਦਾ ਧੰਨਵਾਦ ਕਰਨ ਦੀ ਆਗਿਆ ਦੇਣਗੀਆਂ ਕਿ ਜਿੰਨਾਂ ਨੇ ਸਾਨੂੰ ਮਿਲਕੇ ਬੈਠਣ ਦਾ ਅਵਕਾਸ਼ ਦਿਤਾ ਹੈ।.........ਮੈਨੂੰ ਆਸ ਹੈ ਕਿ **ਸ੍ਰੀ ਮਹਾਰਾਜ ਪਰਤਾਪ ਸਿੰਘ** ਜੀ ਨੇ ਜਿਵੇਂ ਸਾਨੂੰ ਮਾਲਾ ਦੇ ਮਣਕਿਆਂ ਵਾਂਗ ਇਕ ਲੜੀ ਵਿਚ ਪਰੋਣ ਦਾ ਉਦਮ

ਕੀਤਾ ਹੈ ਅਸੀਂ ਓਸੇ ਤਰ੍ਹਾਂ ਪਰੁਚ ਕੇ ਆਪਣੇ ਫਰਜ਼ ਦਾ ਪਾਲਨ ਕਰੀਏ।-----ਅੰਤ ਵਿਚ ਮੈਂ ਸ੍ਰੀ ਮਹਾਰਾਜ (ਪਰਤਾਪ ਸਿੰਘ) ਜੀ ਤੇ ਨਾਮਧਾਰੀ ਦਰਬਾਰ ਤੇ ਉਨਾਂ ਸਾਰੇ ਸਜਣਾਂ ਦਾ ਧੰਨਵਾਦ ਕਰਦਾ ਹਾਂ ਕਿ ਜਿੰਨਾ ਨੇ ਪਵਿਤਰ ਕਾਰਜ ਲਈ ਇਹ ਕੁਝ ਕਰ ਵਿਖਾਇਆ ਹੈ।"

ਇਸ ਕਾਨਫਰੰਸ ਸਬੰਧੀ ਸਿਖ ਧਰਮ ਦੇ ਕਲਕੱਤਾ ਤੋਂ ਨਿਕਲਨ ਵਾਲੇ ਅਖਬਾਰ ਰੋਜ਼ਾਨਾ ਦੇਸ਼ ਦਰਪਨ ਨੇ ਲਿਖਿਆ ਸੀ:-

"ਜਿਥੇ ਅਸੀਂ ਆਪਣੀ ਮਿਲਾਪ ਕਾਨਫਰੰਸ ਦੀ ਕਾਮ-ਯਾਬੀ ਉਤੇ ਫੂਲੇ ਨਹੀਂ ਸਮਾਉਂਦੇ ਓਥੇ ਅਸੀਂ ਉਪਮਾ ਯੋਗ ਧਰਮ ਮੂਰਤੀ **ਸ੍ਰੀ ਮਹਾਰਾਜ ਪਰਤਾਪ ਸਿੰਘ ਜੀ** ਤੇ ਸਮੂਹ ਨਾਮਧਾਰੀ ਭਰਾਵਾਂ ਦਾ ਵੀ ਕੋਟਾਨ ਕੋਟ ਧੰਨਵਾਦ ਕਰਦੇ ਹਾਂ"

ਅਕਾਲੀ ਲੀਡਰ **ਗਿਆਨੀ ਸ਼ੇਰ ਸਿੰਘ ਜੀ** ਨੇ ਆਪਣੇ ਰੋਜ਼ਾਨਾ ਅਖਬਾਰ 'ਸਿਖ ਸੇਵਕ' ਅੰਮ੍ਰਿਤਸਰ ਵਿਚ ਲੰਮਾ ਚੌੜਾ ਲੇਖ ਲਿਖਦਿਆਂ ਕਿਹਾ ਸੀ ਕਿ-"ਤਿੰਨ ਚੀਜ਼ਾਂ ਇਸ ਕਾਨਫਰੰਸ ਵਿਚ ਖਾਸ ਪਰਸੰਸਾ ਯੋਗ ਸਨ:-ਇਕ ਨਾਮ-ਧਾਰੀ ਵੀਰਾਂ ਦਾ ਅਖੰਡ ਕੀਰਤਨ ਤੇ ਇਸ ਵਿਚ ਖਾਸ ਕਰਕੇ **ਬਾਬਾ ਪਰਤਾਪ ਸਿੰਘ ਜੀ ਦਾ** ਆਪਣਾ ਹਿਸਾ। ਦੂਜਾ ਨਾਮਧਾਰੀ ਭਰਾਵਾਂ ਦਾ ਅੰਨ ਪਾਣੀ ਰਿਹਾਇਸ਼ ਦਾ ਪ੍ਰਬੰਧ ਤੇ ਸੇਵਾ-----"

ਸਿਖਾਂ ਦੇ ਪਰਸਿਧ ਮਾਸਕ ਪਤਰ ਵਿਚ ਅਕਾਲੀ ਲਹਿਰ ਦੇ ਮੋਢੀ ਗਿਆਨੀ ਹੀਰਾ ਸਿੰਘ ਜੀ 'ਦਰਦ' ਨੇ ਚਾਰ ਪੰਜ

ਸਫੇ ਦਾ ਤਾਰੀਫੀ ਲੇਖ ਲਿਖਦਿਆਂ ਵਿਚਾਰ ਪਰਗਟ ਕੀਤੇ ਸਨ—

"ਕਾਨਫਰੰਸ ਸਦਣ ਵਾਲੇ ਨਾਮਧਾਰੀ ਵੀਰਾਂ ਦਾ ਪਰਬੰਧ ਆਪਣੇ ਲੀਡਰ **ਸ੍ਰੀ ਮਾਨ ਮਹਾਰਾਜ ਪਰਤਾਪ ਸਿੰਘ ਜੀ** ਦੀ ਕਮਾਨ ਹੇਠ ਸ਼ਲਾਘਾ ਯੋਗ ਸੀ। ਉਨ੍ਹਾਂ ਦੇ ਡਿਸਿਪਲਿਨ, ਆਈਆਂ ਸੰਗਤਾਂ ਨਾਲ ਸਲੂਕ, ਸੁਆਗਤ ਲੰਗਰ ਤੇ ਕੈਂਪਾਂ ਦਾ ਇੰਤਜ਼ਾਮ, ਹਸਪਤਾਲ ਆਦਿ ਦੀ ਜਿੰਨੀ ਵੀ ਸਿਫਤ ਕੀਤੀ ਜਾਵੇ ਥੋੜੀ ਹੈ"

ਪਰਸਿਧ ਦੇਸ਼ ਭਗਤ ਕੌਮੀ ਆਗੂ, ਕੁਰਬਾਨੀ ਦੇ ਪੁੰਜ ਸ੍ਰੀ ਮਾਨ ਬਾਬਾ ਗੁਰਦਿਤ ਸਿੰਘ ਜੀ ਕੋਮਾਗਾਟਾ ਮਾਰੂ ਵਾਲਿਆਂ ਇਕ ਲੰਮੇ ਚੌੜੇ ਲੇਖ ਵਿਚ ਲਿਖਿਆ ਸੀ ਕਿ:— ਜਦ ਈਸਵੀ ਸੰਨ **੧੯੨੯ ਨੂੰ ਆਲ ਇੰਡੀਆ ਕਾਂਗਰਸ ਦਾ ਸਮਾਗਮ ਲਾਹੌਰ** ਹੋਇਆ ਤਾਂ ਮੈਂ ਵੇਖਿਆ ਕਿ ਅਕਾਲੀ ਸਿੱਖਾਂ ਦੇ ਬੇਤਾਜ ਬਾਦਸ਼ਾਹ ਦੇ ਹੁਕਮ ਨਾਲ ਲਗ ਭਗ ਪੌਣਾ ਲਖ ਅਕਾਲੀ ਜੋ ਪਿੰਡਾਂ ਵਿਚੋਂ ਆਏ ਸਨ ਕਿਲੇ ਦੇ ਆਸ ਪਾਸ ਲੁਕ ਛਿਪ ਕੇ ਦਿਨ ਕਟ ਰਹੇ ਸਨ ਕਿਉਂਕਿ ਉਹਨਾਂ ਦੇ ਬਾਦਸ਼ਾਹ ਸ੍ਰੀ ਮਾਨ ਸਰਦਾਰ ਖੜਕ ਸਿੰਘ ਜੀ ਦਾ ਹੁਕਮ ਸੀ ਕਿ **ਜੋ ਕਾਂਗਰਸ ਵਿਚ ਜਾਵੇਗਾ ਉਹ ਸਿਖ ਨਹੀਂ ਰਹੇਗਾ।** ਸੋ ਮੈਨੂੰ ਇਹ ਗਲ ਬੁਰੀ ਮਹਿਸੂਸ ਹੋਈ।———ਅਸਾਂ ਅਕਾਲੀ ਜਥਿਆਂ ਵਿਚ ਹੋਕਾ ਦੇਣਾ ਸ਼ੁਰੂ ਕਰ ਦਿਤਾ ਕਿ ਜਿਹੜਾ ਕਾਂਗਰਸ ਵਿਚ ਨਾ ਜਾਊ ਉਹ ਸਿਖ ਨਹੀਂ। ਇਹ ਹੋਕਾ ਸੁਣ ਕੇ ਹਜ਼ਾਰਾਂ ਅਕਾਲੀ ਕਾਂਗਰਸ ਪੰਡਾਲ ਵਲ ਤੁਰ ਪਏ। ਸਾਨੂੰ ਫਿਕਰ ਪਿਆ ਇਹਨਾਂ ਦੀ ਖੁਰਾਕ ਦਾ ਕੀ

ਪਰਬੰਧ ਕਰੀਏ । ਜਦ ਨਾਮਧਾਰੀਆਂ ਦਾ ਅਤੁਟ ਲੰਗਰ ਰਾਵੀ ਦੇ ਲਾਗੇ ਕਾਂਗਰਸ ਦੇ ਹਾਤੇ ਅੰਦਰ ਵੇਖਿਆ ਮੈਂ ਕਿਹਾ ਅਸੀਂ ਰਾਸ਼ਨ ਲੈ ਔਂਦੇ ਹਾਂ ਉਹ ਸਾਡੇ ਕਈ ਹਜ਼ਾਰ ਅਕਾਲੀਆਂ ਲਈ ਰੋਟੀ ਪਕਾ ਦੇਣ ਦੀ ਕਿਰਪਾਲਤਾ ਕਰਨ। ਓਹਨਾਂ ਕਿਹਾ ਰਾਸ਼ਨ ਦੀ ਲੋੜ ਨਹੀਂ ਤੁਸੀਂ ਇਕ ਲਖ ਅਕਾਲੀ ਲੈ ਆਓ ਪਰਸ਼ਾਦ ਤਿਆਰ ਮਿਲ ਜਾਵੇਗਾ । ਮੈਨੂੰ ਉਹਨਾਂ ਦੀ ਉਦਾਰਤਾ ਅਗੇ ਝੁਕਣਾ ਪਿਆ ਕਿਉਂਕਿ ਜੇਕਰ ਨਾਮਧਾਰੀਆਂ ਦਾ ਸ਼ਾਨਦਾਰ ਕੰਮ ਤੇ ਲੰਗਰ ਨਾ ਹੁੰਦਾ ਤਾਂ ਬੇਤਾਜ ਬਾਦਸ਼ਾਹ ਦੇ ਹੁਕਮ **ਉਥੇ ਕਿਸੇ ਸਿਖ ਦੀ ਸ਼ਕਲ ਨਹੀਂ ਦਿਸਣੀ ਸੀ** ਤੇ ਤਮਾਮ ਹਿੰਦੁਸਤਾਨ ਦੇ ਨਮਾਇੰਦੇ ਸਿਖਾਂ ਬਾਰੇ ਇਹੀ ਖਿਆਲ ਲੈਕੇ ਜਾਂਦੇ ਕਿ ਪੰਜਾਬ ਵਿਚ ਸਿਖ ਹੈ ਹੀ ਨਹੀਂ ਜੇ ਕੋਈ ਹੈ ਵੀ ਤਾਂ ਉਹ ਰਾਜਨੀਤੀ ਦੇ ਮੈਦਾਨ ਵਿਚ ਸਰਕਾਰ ਤੋਂ ਡਰਦੇ ਨਹੀਂ ਆਏ । ਲੇਕਨ ਅਫਰੀਨ ਹੈ ਨਾਮਧਾਰੀ ਸੰਪਰਦਾ ਦੇ ਆਗੂ **ਸ੍ਰੀ ਮਾਨ ਬਾਬਾ ਪਰਤਾਪ ਸਿੰਘ ਜੀ ਮਹਾਰਾਜ** ਦੀ ਸੁਚੱਜੀ ਅਗਵਾਈ ਦੇ ਜਿਨ੍ਹਾਂ ਨੇ ਸਿਖਾਂ ਉਤੇ ਲਗਣ ਵਾਲੇ ਕਾਲੇ ਧਬੇ ਤੋਂ ਸਾਨੂੰ ਬਚਾ ਲਿਆ ਸੀ ।''

ਚੀਫ ਖਾਲਸਾ ਦੀਵਾਨ ਦੇ ਅਖਬਾਰ 'ਖਾਲਸਾ ਤੇ ਖਾਲਸਾ ਐਡਵੋਕੇਟ' ਨੇ ਅਰਸ਼ਾਦ ਕੀਤਾ ਸੀ:—

''ਇਸ ਕਾਨਫਰੰਸ ਦੀ ਕਾਰਵਾਈ ਨੇ ਪੰਥ ਦੀਆਂ ਸਰਬ ਸੰਪਰਦਾਵਾਂ ਵਿਚ ਪਿਆਰ ਦਾ ਇਕ ਖਾਸ ਵਲਵਲਾ ਪੈਦਾ ਕਰ ਦਿਤਾ ਹੈ। ਇਸ ਕਾਨਫਰੰਸ ਦੇ ਸਦਣ ਦੇ ਉਤਮ ਖਿਆਲ ਦੀ ਉਮੰਗ ਜਿਹਨਾਂ ਸਤਿਕਾਰ ਯੋਗ ਹਸਤੀਆਂ **ਸ੍ਰੀ ਮਾਨ**

**ਬਾਬਾ ਪਰਤਾਪ ਸਿੰਘ ਜੀ ਅਤੇ ਨਾਮਧਾਰੀ ਦਰਬਾਰ** ਦੇ ਸਜਣਾਂ ਦੇ ਹਿਰਦਿਆਂ ਵਿਚ ਉਪਜੀ ਤੇ ਇਸ ਨੂੰ ਨੇਪਰੇ ਚੜ੍ਹਾਉਣ ਵਿਚ ਜੋ ਉਦਮ, ਸੇਵਾ ਅਤੇ ਪਰੇਮ ਇਹਨਾਂ ਗੁਰਮੁਖਾਂ ਨੇ ਕੀਤਾ ਹੈ ਉਸ ਦੀ ਜਿੰਨੀ ਵੀ ਪਰਸੰਸਾ ਗੁਰੂ ਪੰ ਵਲੋਂ ਕੀਤੀ ਜਾਵੇ, ਥੋੜੀ ਹੈ।

ਸਿਖਾਂ ਦੇ ਇਕੋ ਇਕ ਹਾਸ-ਰਸ ਪਤਰ 'ਮੌਜੀ' ਦੇ ਵਿਦਵਾਨ ਸਾਹਿਤਕ ਸ: ਸ: ਚਰਨ ਸਿੰਘ ਜੀ 'ਸ਼ਹੀਦ' ਨੇ ਲਿਖਿਆ ਸੀ 'ਬੜੀ ਖੁਸ਼ੀ ਦੀ ਗਲ ਹੈ ਕਿ ਸਿਖ ਕੌਮ ਦਾ ਚਕ੍ਰਵਰਤੀ ਯੱਗ **ਸ੍ਰੀ ੧੦੮ ਬਾਬਾ ਪਰਤਾਪ ਸਿੰਘ ਜੀ ਮਹਾਰਾਜ** ਨੇ ਭੈਣੀ ਸਾਹਿਬ ਵਿਚ ਰਚਿਆ ਸੀ ਉਹ ਆਸਾਂ ਉਮੇਦਾਂ ਤੋਂ ਵਧੀਕ ਕਾਮਯਾਬੀ ਨਾਲ ਨਿਰਵਿਘਨ ਸੰਪੂਰਣ ਹੋਇਆ ਹੈ।'

ਸਰਦਾਰ ਗੁਰਬਖਸ਼ ਸਿੰਘ ਜੀ ਐਡੀਟਰ 'ਪਰੀਤ ਲੜੀ' ਨੇ ਫੁਰਮਾਇਆ ਸੀ ਕਿ 'ਇਸ ਦੇ ਉਪਰੰਤ ਇਸ ਪੁਸ਼ਪ-ਹਾਰ ਦੀ ਗੋਂਦ ਤੇ ਸ਼ੋਭਾ **ਮਹਾਰਾਜ ਪਰਤਾਪ ਸਿੰਘ ਜੀ** ਦੀ ਨਿਰਮਾਨਤਾ, ਸਾਫ ਦਿਲੀ, ਡੁਲ੍ਹਦੇ ਪਿਆਰ, ਸੁਚੀ ਨੀਅਤ ਤੇ ਏਕੜ ਸੁਭਾ ਦਾ ਸਿੱਟਾ ਹੈ। ਕੀ ਅਕਾਲੀ ਅਤੇ ਕੀ ਚੀਫ ਖਾਲਸਾ ਦੀਵਾਨ ਤੇ ਕੀ ਹੋਰ ਸਾਰੇ, ਇਸ ਜਾਦੂ ਅਸਰੀ ਨਾਲ ਮੋਹਿਤ ਮਲੂਮ ਹੁੰਦੇ ਸਨ। ਬਿਨਾਂ ਸੰਕੋਚ ਤੋਂ **'ਮਹਾਰਾਜ'** ਦਾ ਸ਼ਬਦ ਵਰਤਿਆ ਜਾਂਦਾ ਸੀ ਤੇ ਚਰਨੀਂ ਹਥ ਲਾਏ ਜਾਂਦੇ ਸਨ **ਜਿਨ੍ਹਾਂ ਨੇ ਕਦੇ ਕਿਸੇ ਦੀ ਪੈਰੀਂ**

# ਹਥ ਨਹੀਂ ਸੀ ਲਾਇਆ, ਉਹਨਾਂ ਨੂੰ ਵੀ ਮੈਂ ਮਹਾਰਾਜ ਪਰਤਾਪ ਸਿੰਘ ਜੀ ਦੇ ਚਰਨ ਛੋਂਹਦਿਆਂ ਵੇਖਿਆ ਹੈ।'

ਅਕਾਲੀ ਸੰਪਰਦਾ ਦੇ ਹਰਮਨ ਪਿਆਰੇ ਰੋਜ਼ਾਨਾ 'ਅਕਾਲੀ ਪੱਤਰਕਾ' ਦੀ ਰਾਇ ਵਿਚ 'ਭੈਣੀ ਸਾਹਿਬ ਵਿਚ ਗੁਰੂ ਨਾਨਕ ਸਰਬ ਸੰਪਰਦਾ ਕਾਨਫਰੰਸ ਜਿਸ ਸ਼ਾਨ ਸ਼ੌਕਤ ਅਰ ਕਾਮਯਾਬੀ ਨਾਲ ਸਮਾਪਤ ਹੋਈ ਹੈ ਉਸ ਨੂੰ ਵੇਖ ਕੇ ਹਰ ਇਕ ਸਿਖ ਦਾ ਹਿਰਦਾ ਗਦ ਗਦ ਹੋ ਰਿਹਾ ਹੈ।

ਅਖਬਾਰ 'ਸੁਤੰਤਰ' ਦਾ ਖਿਆਨ ਸੀ ਕਿ 'ਸ੍ਰੀ ਮਹਾਰਾਜ ਬਾਬਾ ਪਰਤਾਪ ਸਿੰਘ ਸਾਹਿਬ ਵਿਚ ਜੋ ਪੰਥਕ ਦਰਦ ਮੌਜੂਦ ਹੈ ਤੇ ਜਿਵੇਂ ਉਹਨਾਂ ਦੀ ਮਹਾਨ ਉਚ ਹਸਤੀ ਆਪਣੇ ਵਿਚ ਮਿਲਾਪ ਦੀ ਕਾਬਲੀਅਤ ਰਖਦੀ ਹੈ ਜਿਵੇਂ ਉਹ ਆਪ ਕਹਿਣੀ ਦੇ ਥਾਂ 'ਕਰਨੀ' ਦੇ ਕਾਇਲ ਹਨ। ਜਿਵੇਂ ਉਹਨਾਂ ਵਿਚ 'ਗਰੀਬੀ ਗਦਾ ਹਮਾਰੀ' ਦੇ ਵਾਕ ਅਨੁਸਾਰ ਨਿਰਮਾਣਤਾ, ਨਿਰਛਲਤਾ, ਸਾਫ ਦਿਲੀ, ਸਚਾਈ, ਸਫਾਈ, ਨਿਰਭੈਤਾ, ਭਰੱਪਣ ਤੇ ਪਿਆਰ ਦੀ ਕਣੀ, ਖਿੜੇ ਮਸਤਕ ਬਚਨ ਕਰਨ ਦੀ ਜੁਗਤੀ, ਨੇਕ ਨੀਅਤੀ, ਕਠੋਰ ਹਿਰਦਿਆਂ ਨੂੰ ਰੁਗ ਭਰਨ ਵਾਲੀ ਕਥਣੀ, ਜਿਹਨਾਂ ਕਦੇ ਭੁਲ ਕੇ ਵੀ ਚਰਨੀਂ ਹਥ ਨਹੀਂ ਸੀ ਲਾਇਆ, ਉਹ ਵੀ ਭਜ ਭਜ ਜਬਰਨ-ਵਰਜਦਿਆਂ-ਚਰਨ ਕੰਵਲਾਂ ਨੂੰ 'ਛੋਹਣਾ' ਆਪਣਾ ਗੁਰਸਿੱਖੀ ਕਰਤਵ ਸਮਝਦੇ ਸਨ।'

'ਮਰਦ ਅਗੰਮੜਾ' ਤੇ 'ਵਿਸ਼ਵਨੂਰ' ਆਦਿ ਮਹਾ ਕਾਵਿ ਦੇ ਲੇਖਕ ਸ੍ਰੀ ਅਵਤਾਰ ਸਿੰਘ ਜੀ 'ਆਜ਼ਾਦ' ਨੇ 'ਆਕਾਸ਼

ਬਾਣੀ' ਪੱਤਰ ਦੁਆਰਾ ਸਾਦਰ ਕੀਤਾ', 'ਕਾਨਫਰੰਸ ਦੀ ਸਫਲਤਾ ਵੇਖ ਕੇ ਸਾਨੂੰ ਪਤਾ ਲਗਾ ਕਿ ਇਕ ਨਿਰਮਾਣ, ਭਜਨ-ਮੂਰਤ, ਸਾਈਂ ਨਾਲ ਜੁੜੇ ਮਹਾਪੁਰਖ ਦੀ ਉਚੀ ਵਿਅਕਤੀ ਆਪਣੇ ਅੰਦਰ ਕੀ ਖਿਚ ਰਖਦੀ ਹੈ। ਸ੍ਰੀ ਹਜ਼ੂਰ ਮਹਾਰਾਜ ਪਰਤਾਪ ਸਿੰਘ ਜੀ ਦੇ ਪਿਆਰ ਨੇ ਸਾਰੇ ਸਿਖੀ ਮੰਡਲ ਵਿਚ ਹੀ ਪਿਆਰ-ਤਰੰਗਾਂ ਲਾ ਦਿਤੀਆਂ ਅਤੇ ਕਾਨਫਰੰਸ ਵਿਚ ਹਾਜ਼ਰ ਹੋਣ ਵਾਲਾ ਕੋਈ ਸਜਣ ਵੀ ਇਨਕਾਰ ਨਹੀਂ ਕਰ ਸਕਦਾ ਕਿ ਇਸ ਉਦਮ ਦੀ ਸਫਲਤਾ ਵਿਚ ਵਧੇਰੇ ਹਿਸਾ ਸ੍ਰੀ ਮਹਾਰਾਜ ਜੀ ਦਾ ਉਚਾ ਤੇ ਸੁਚਾ ਜੀਵਨ ਅਤੇ ਉਸ ਦੇ ਪੈਰੋਂ ਪੈਦਾ ਹੋਇਆ ਉਹ ਅਟੁਟ ਪਰੇਮ ਹੈ ਕਿ ਜਿਸ ਦੀ ਝਲਕ ਨੇ ਸਾਰੀਆਂ ਸਿਖ ਸੰਪਰਦਾਵਾਂ ਨੂੰ ਮੋਹ ਲਿਆ।

ਅੰਤ ਵਿਚ ਸਰ ਸੁੰਦਰ ਸਿੰਘ ਜੀ ਮਜੀਠਾ ਤੇ ਸਰਦਾਰ ਬਹਾਦੁਰ ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਨੇ—ਮੇਰੇ ਵਾਲੀ ਦਾ ਧਨਵਾਦ ਕਰਦਿਆਂ ਕਿਹਾ 'ਮੈਨੂੰ ਨਿਸਚਾ ਹੈ ਕਿ ਸੰਗਤਾਂ ਮੈਨੂੰ ਉਸ ਪਿਆਰ ਕਰਨ ਵਾਲੀ ਮਹਾ-ਉਚ ਵਿਅਕਤੀ ਤੇ ਨਾਮਧਾਰੀ ਦਰਬਾਰ ਦਾ ਧਨਵਾਦ ਕਰਨ ਦੀ ਆਗਿਆ ਦੇਣਗੀਆਂ ਜਿਸ ਨੇ ਸਾਨੂੰ ਮਿਲ-ਬੈਠਣ ਅਤੇ ਪਿਆਰ ਮੁਹੱਬਤ ਕਰਨ ਦਾ ਅਵਿਕਾਸ਼ ਬਖਸ਼ਿਆ ਹੈ- --ਅਸੀਂ ਸ੍ਰੀ ਮਹਾਰਾਜ ਜੀ ਤੇ ਨਾਮਧਾਰੀ ਦਰਬਾਰ ਦਾ ਦੋਬਾਰਾ ਧਨਵਾਦ ਕਰਨ ਤੋਂ ਨਹੀਂ ਰਹਿ ਸਕਦੇ, ਜਿਹਨਾਂ ਨੇ ਸਾਡੇ ਵਾਸਤੇ ਬੜੇ ਭਾਰੇ ਇੰਤਜ਼ਾਮ ਤੋਂ ਛੁਟ ਗੁਰਬਾਣੀ ਸ਼ੁਧ ਪੜ੍ਹਣ ਅਤੇ ਰਾਗ ਵਿਚ ਅਲਾਪਣ ਦਾ ਨਜ਼ਾਰਾ ਵਖਾਇਆ ਹੈ---ਮੈਨੂੰ ਆਸ ਹੈ ਕਿ ਸ੍ਰੀ ਮਹਾਰਾਜ ਜੀ ਨੇ ਜਿਸ ਤਰਾਂ ਸਾਨੂੰ ਇਕ ਮਾਲਾ ਵਿਚ ਪਰੋਣ ਦਾ ਯਤਨ ਕੀਤਾ ਹੈ ਅਸੀਂ ਉਸੇ ਤਰਾਂ ਪਰੁਚ ਕੇ ਆਪਣੇ ਫਰਜ਼ ਨੂੰ ਅਦਾ ਕਰੀਏ।

ਅੰਤ ਸਰਦਾਰ ਬਹਾਦੁਰ ਭਾਈ ਕਾਹਨ ਸਿੰਘ ਜੀ ਨੇ ਫੁਰਮਾਇਆ ਕਿ 'ਮੇਰੀ ਸੰਮਤੀ ਹਰਫ–ਬ–ਹਰਫ ਸਰਦਾਰ ਜੀ ਹੋਰਾਂ ਾਲ ਹੈ। ਮੇਰਾ ਇਹ ਵਿਚਾਰ ਹੈ ਕਿ ਗੁਰਬਾਣੀ ਦਾ ਪਰਚਾਰ ਜ਼ਰੂਰ ਹੋਵੇ, ਪਰੰਤੂ ਸ਼ੁਧ ਹੋਵੇ। ਮੈਂ ਇਸ ਵਿਦਿਆਲੇ ਦਾ ਪਾਠ ਬੜਾ ਸ਼ੁਧ ਵੇਖਿਆ ਹੈ। ਮੈਨੂੰ 'ਇਕਿ–ਇਕੁ' ਅਤੇ 'ਇਕ' ਦਾ ਵਖੋ ਵਖ ਸ਼ੁਧ ਪਾਠ ਕਰ ਕੇ ਸੁਣਾਇਆ ਗਿਆ ਹੈ। ਇਹ ਤਿੰਨੇ ਸ਼ਬਦ ਦਿਸਣ ਵਿਚ ਤਾਂ ਇਕੋ ਜਿਹੇ ਹੀ ਭਾਸਦੇ ਹਨ ਪਰੰਤੂ ਇਹਨਾਂ ਦੇ ਅਰਥ ਵਖਰੇ ਵਖਰੇ ਹਨ।' ਇਸ ਪਰਕਾਰ ਇਹ ਕਾਨਫਰੰਸ ਬਹੁਤ ਸਫਲਤਾ ਨਾਲ ਸਮਾਪਤ ਹੋਈ।

ਇਸ ਤੋਂ ਬਿਨਾਂ ਫਿਰ 'ਸ੍ਰੀ ਗੁਰੂ ਨਾਨਕ ਸੰਪਰਦਾਇ ਕਾਨਫਰੰਸ' ਗੁਜਰਾਂਵਾਲਾ, ਅੰਮਰਤਸਰ ਆਦਿਕ ਕਈ ਥਾਵਾਂ ਤੇ ਹੋਈ ਜਿਸ ਨੇ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੀ ਕਿਰਪਾ ਨਾਲ 'ਸ੍ਰੀ ਗੁਰੂ ਨਾਨਕ ਸੰਪਰਦਾਵਾਂ' ਵਿਚੋਂ ਫੁਟ ਦੇ ਭਾਂਬੜ ਦੂਰ ਕਰ ਕੇ ਪਰੇਮ ਅਤੇ ਪਿਆਰ ਦਾ ਨਾਦ ਵਜਾਇਆ।

## ਹਿੰਦੂ-ਸਿਖ-ਮੁਸਲਿਮ ਮਿਲਾਪ ਕਾਨਫਰੰਸ

ਨਾਮਧਾਰੀ ਪੰਥ ਕਿਉਂਕਿ 'ਸਰਬੱਤ ਦਾ ਭਲਾ' ਦੀ ਮੰਗ ਮੰਗਦਾ ਹੈ, ਇਸ ਲਈ ਉਸ ਦੇ ਵਾਲੀ ਦੇ ਦਿਲ ਵਿਚ ਓਹ ਵਿਚਾਰ ਸਦਾ ਚਕਰ ਕਟਦੇ ਰਹਿੰਦੇ ਜਿਸ ਨਾਲ ਲੋਕ ਭਲਾਈ ਜਾਂ ਲੋਕ ਹਿਤ ਲਈ ਕੁਝ ਨਾ ਕੁਝ ਬਾਨਣੂ ਬੰਨਿਆ ਜਾ ਸਕੇ। ਜਦ ਅੰਗਰੇਜ਼ ਦੀ ਕੁਟਿਲ ਨੀਤੀ, ਪਾੜੋ ਤੇ ਰਾਜ ਕਰੋ' ਦੀ ਵਰਤੋਂ ਕਰਕੇ ਸਾਰੇ ਭਾਰਤ ਵਿਚ ਬੇ-ਇਤਫਾਕੀ ਦੇ ਭਾਂਬੜ ਮਚ ਰਹੇ ਸਨ। ਹਮਸਾਇਆ ਹਮਸਾਏ ਦੇ ਖੂਨ ਦਾ ਪਿਆਸਾ ਤੇ ਸਦੀਆਂ ਤੋਂ ਇਕਠੇ ਵਸਦੇ ਆ ਰਹੇ ਪੜੋਸੀ

ਪੜੋਸੀ ਨੂੰ ਨਾ ਕੇਵਲ ਸ਼ਕ ਦੀ ਨਜ਼ਰ ਨਾਲ ਹੀ ਵੇਖਦਾ ਸੀ, ਸਗੋਂ ਇਕ ਦੂਜੇ ਨੂੰ ਪਾਰ ਬੁਲਾਉਣ ਦੀਆਂ ਸਕੀਮਾਂ ਦੇ ਬਾਨਣੂ ਬੰਨੇ ਜਾ ਰਹੇ ਸਨ। ਪੰਜਾਬ ਦੀ ਰਾਜਧਾਨੀ ਲਾਹੌਰ ਵਿਚ ਅੰਗਰੇਜ਼ ਵਲੋਂ ਇਕ ਸਾਇੰਟੇਫਿਕ ਬੁਚੜ ਖਾਨਾ ਤਿਆਰ ਕੀਤਾ ਜਾ ਰਿਹਾ ਸੀ ਜਿਸ ਵਿਚ ਹਜ਼ਾਰਾਂ ਗਊਆਂ ਨੂੰ ਬਧ ਕਰਨ ਤੇ ਓਹਨਾਂ ਦਾ ਮਾਸ ਬਾਹਰ ਭੇਜਣ ਦੀ ਯੋਜਨਾ ਤਿਆਰ ਕੀਤੀ ਗਈ ਸੀ। ਇਸ ਖਬਰ ਨਾਲ ਨਾ ਕੇਵਲ ਸਾਰਾ ਪੰਜਾਬ ਦਾ ਹਿੰਦੂ ਹੀ ਤਲਮਲਾ ਉਠਿਆ ਸੀ ਸਗੋਂ ਸਮੁਚੇ ਭਾਰਤ ਵਿਚ ਹਾ-ਹਾ ਕਾਰ ਮਚ ਗਿਆ ਸੀ । ਹਿੰਦੂ ਐਜੀਟੇਸ਼ਨ ਕਰਕੇ ਪਿਕਟਿੰਗ ਕਰਨ ਦੀਆਂ ਦਲੀਲਾਂ ਸੋਚ ਰਿਹਾ ਸੀ। ਮੁਸਲਮਾਨ ਆਪਣੇ ਮਜ਼ਬੀ ਕਾਨੂੰਨ ਕਰਕੇ ਕੁਝ ਹੋਰਸ ਤਰਾਂ ਸੋਚ ਰਿਹਾ ਸੀ। ਸਾਰੇ ਪੰਜਾਬ ਦਾ ਵਾਯੂ ਮੰਡਲ ਦਿਨੋ ਦਿਨ ਦੂਸ਼ਤ ਹੁੰਦਾ ਜਾ ਰਿਹਾ ਸੀ। ਪੰਜਾਬ ਪਰਦੇਸ ਹੀ ਇਕ ਅਜਿਹਾ ਸੀ ਜਿਥੇ ਹਿੰਦੂ ਮੁਸਲਿਮ ਫਸਾਦ ਦੀ ਜੁਆਲਾ ਨਹੀਂ ਸੀ ਭੜਕੀ ਪਰ ਹੁਣ ਖਤਰਾ ਸੀ ਕਿ ਕਿਸੇ ਦਿਨ ਵੀ ਅੰਦਰੋ ਅੰਦਰ ਧੁਖ ਰਹੀ ਦੇ ਬਾਹਰ ਵੀ ਭਿਆਨਕ ਭਾਂਬੜ ਮਚ ਕੇ ਦੇਸ ਦਾ ਅਮਨ ਸ਼ਾਂਤੀ, ਸੁਖ ਸੁਆਹ ਕਰ ਸਕਦੇ ਹਨ। ਇਹ ਵਿਚਾਰ ਕੇ ਆਪ ਜੀ ਨੇ **ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਭਾਰਤ ਰਖਯਕ** ਦੇ ਪਾਏ ਪੂਰਨਿਆਂ ਤੇ ਚਲਦਿਆਂ ਇਕ ਵਿਸ਼ਾਲ **ਯੱਗ-ਹਵਨ** ਸੰਚਾਲਿਤ ਕੀਤਾ।

ਇਸ ਵਿਚ ਧੂਪ, ਨਾਰੀਅਲ ਆਦਿ ਸੁਗੰਧਿਤ ਦਰੱਵ ਤਾਂ ਹੈ ਹੀ ਸਨ ਪਰ ਨਾਲ ਹੀ ਘਿਓ ਦੀ ਅਹੂਤੀ ਵੀ ਸਵੈਚਾਲਿਤ ਤਰੀਕੇ ਨਾਲ ਪੈ ਰਹੀ ਸੀ ਜਿਸ ਦੇ ਦੁਆਲੇ ੨੫੦ ਰਿਸ਼ੀ ਬੈਠੇ

ਗੁਰਮੰਤਰ ਆਦਿ ਕਲਗੀਧਰ ਪਾਤਸ਼ਾਹ ਰਚਿਤ 'ਚੰਡੀ ਦੀ ਵਾਰ' ਦਾ ਪਾਠ ਕਰ ਰਹੇ ਸਨ। ਭਾਰਤ ਦੇ ਖਾਸ ਕਰ ਕੇ ਅਤੇ ਪੰਜਾਬ ਦੇ ਆਮ ਕੋਨੇ ਕੋਨੇ ਵਿਚੋਂ ਲੋਕੀਂ ਇਸ ਦਰਿਸ਼ ਨੂੰ ਅਖੀਆਂ ਨਾਲ ਤਕ ਕੇ ਕਿਰਤਾਰਥ ਹੋਣ ਨੂੰ ਪਧਾਰ ਰਹੇ ਸਨ। ਭੈਣੀ ਸਾਹਿਬ ਜਿਥੇ ਜਿਸ ਪਾਸੇ ਵਲ ਵੀ ਤੱਕੋ ਬੰਦਿਆਂ ਦਾ ਸਮੂਹ ਸਮੁੰਦਰ ਵਾਂਗ ਠਾਠਾਂ ਮਾਰਦਾ ਹੋਇਆ ਨਜ਼ਰ ਆ ਰਿਹਾ ਸੀ। ਜਿਸ ਵਿਚ ਨਾਮਧਾਰੀਆਂ ਤੋਂ ਬਿਨਾਂ ਹਰ ਵਿਚਾਰ ਦੇ ਹਿੰਦੂ ਭਰਾ ਵੀ ਸੰਮਿਲਤ ਹੋਏ ਸਨ। ਇਹ ਗਲਾਂ ਸੰਨ ੧੯੩੮ ਦੀਆਂ ਹਨ। ਜਿਸ ਦਿਨ ਇਸ '**ਯੱਗ-ਹਵਨ**' ਦੀ ਪੂਰਨ ਅਹੂਤੀ ਪਈ ਸੀ ਉਸੇ ਦਿਨ ਅੰਗਰੇਜ਼ ਨੇ ਲਾਹੌਰ ਅੰਦਰ ਬੂਚੜਖਾਨਾ ਨਾ ਬਨਾਉਣ ਦੀ ਘੋਸ਼ਨਾ ਕਰ ਦਿਤੀ ਸੀ। ਜਿਸ ਨੂੰ ਸੁਣ ਕੇ ਹਰਇਕ ਪੰਜਾਬੀ ਦੀ ਜ਼ਬਾਨ ਤੇ ਇਹੀ ਚਰਚਾ ਸੀ ਕਿ ਜੋ ਕੰਮ ਕਿਸੇ ਅੰਦੋਲਨ ਨਾਲ ਨਹੀਂ ਸੀ ਹੋ ਸਕਿਆ ਉਹ ਹਜ਼ੂਰ ਦੇ ਇਸ ਮਹਾਨ ਯੱਗ ਦਾ ਸਦਕਾ ਆਪਣੇ ਆਪ ਹੀ ਪੂਰਾ ਹੋ ਗਿਆ ਹੈ। ਉਸ ਵਕਤ ਸਾਰਾ ਭਾਰਤ ਹਜ਼ੂਰ ਨੂੰ ਵਧਾਈਆਂ ਦੇ ਰਿਹਾ ਸੀ।

ਅੰਦੋਲਨ ਕਰ ਕੇ ਰੌਲਾ ਪਾਉਣ ਨਾਲੋਂ ਮੇਰੇ ਗੁਰੂਦੇਵ ਅਰਦਾਸ ਤੇ ਬਹੁਤ ਵਿਸ਼ਵਾਸ਼ ਰਖਦੇ ਸਨ ਅਤੇ ਮਿਲਵਰਤਣ ਤੇ ਮਿਲ-ਬੈਠਣ ਤੇ ਹੀ ਜ਼ੋਰ ਦਿਤਾ ਕਰਦੇ ਸਨ। ਇਸੇ ਵਿਚਾਰ ਨੂੰ ਲੈ ਕੇ ਆਪ ਜੀ ਨੇ ਸ੍ਰੀ ਭੈਣੀ ਸਾਹਿਬ ਅੰਦਰ ਹਿੰਦੂ, ਸਿਖ, ਮੁਸਲਿਮ ਮਿਲਾਪ ਲਈ ਕਈ ਕਾਨਫਰੰਸਾਂ ਕੀਤੀਆਂ ਜਿਹਨਾਂ ਵਿਚ ਹਿੰਦੂ ਤੇ ਸਿਖ ਤੋਂ ਬਿਨਾਂ ਮੁਸਲਮਾਨ ਬਹੁਤ ਭਾਰੀ ਗਿਣਤੀ ਵਿਚ ਸ਼ਾਮਲ ਹੋਏ ਸਨ।

ਆਪ ਕਿਉਂਕਿ ਅੰਗਰੇਜ਼ ਨੂੰ ਭਾਰਤ ਵਿਚੋਂ ਕਢਣਾ ਚਾਹੁੰਦੇ ਸਨ ਇਸ ਲਈ ਹਰ ਅਗਾਂਹ ਵਧੂ ਸ਼ਰੇਣੀ ਖਾਸ ਕਰ

ਕੇ ਕਾਂਗਰਸ ਨਾਲ ਬਹੁਤ ਹੀ ਨੇੜਤਾ ਹਿ ਤ ਅਤੇ ਪਿਆਰ ਰਖਦੇ ਸਨ।

# ਸ੍ਰੀ ਜਵਾਹਰ ਲਾਲ ਜੀ ਨਹਿਰੂ ਸ੍ਰੀ ਭੈਣੀ ਸਾਹਿਬ ਵਿਖੇ

੧੬-੨-੩੯ ਨੂੰ ਲੁਧਿਆਣਾ ਵਿਚ ਪਰਜਾ ਮੰਡਲ ਵਲੋਂ ਇਕ ਬਹੁਤ ਭਾਰੀ ਕਾਨਫਰੰਸ ਕੀਤੀ ਜਾ ਰਹੀ ਸੀ। ਪੰਡਤ ਜਵਾਹਰ ਲਾਲ ਜੀ ਉਸ ਦੇ ਪਰਧਾਨ ਸਨ, ਜਿਹਨਾਂ ਦਾ ਲੁਧਿਆਣੇ ਵਿਚ ਇਕ ਬਹੁਤ ਵਡਾ ਜਲੂਸ ਨਿਕਲਿਆ ਸੀ। ਇਸ ਜਲੂਸ ਦਾ ਸਾਰਾ ਪਰਬੰਧ ਗੁਰੂਦੇਵ ਜੀ ਨੇ ਕੀਤਾ ਸੀ। ਆਪਣੀ ਸਵਾਰੀ ਦਾ ਖਾਸ ਘੋੜਾ ਅਤੇ ਹੋਰ ੨੫ ਕੀਮਤੀ ਘੋੜੇ ਲੁਧਿਆਣੇ ਆਪ ਜੀ ਖੁਦ ਲੈ ਕੇ ਪਧਾਰੇ ਸਨ। ਸਮੇਂ ਦੀ ਅੰਗਰੇਜ਼ ਹਕੂਮਤ ਦੇ ਗਵਰਨਰ ਪੰਜਾਬ ਨੇ ਆਪ ਜੀ ਨੂੰ ਪਹਿਲਾਂ ਵਰਜ ਵੀ ਦਿਤਾ ਸੀ, ਪਰ ਆਪ ਕਦੋਂ ਉਸ ਦੀ ਗਲ ਸੁਣਦੇ ਸਨ।

ਲੁਧਿਆਣਾ ਤੋਂ ਆਪ ਜੀ ਨੇ ੧੭-੨-੩੯ ਨੂੰ ਸ੍ਰੀ ਨਹਿਰੂ ਜੀ ਨੂੰ ਸ੍ਰੀ ਭੈਣੀ ਸਾਹਿਬ ਬੁਲਾਇਆ, ਜਿਸ ਨੂੰ ਉਹਨਾਂ ਪਰਵਾਨ ਕਰਦਿਆਂ ਸ੍ਰੀ ਭੈਣੀ ਸਾਹਿਬ ਦੇ ਦਰਸ਼ਨ ਕੀਤੇ ਉਥੇ ਉਹਨਾਂ ਦਾ ਸ਼ਾਹੀ ਠਾਠ ਨਾਲ ਸੁਆਗਤ ਕਰ ਕੇ 'ਮਾਨ ਪੱਤਰ' ਵੀ ਦਿਤਾ।

ਸੰਨ ੧੯੪੩ ਈਸਵੀ ਵਿਚ ਸ੍ਰੀ ਭੈਣੀ ਸਾਹਿਬ ਵਿਖੇ ਇਕ ਹਿੰਦੂ, ਸਿਖ ਮਿਲਾਪ ਲਈ ਮਹਾਨ ਕਾਨਫਰੰਸ-ਹਿੰਦੂ ਸਿਖ ਮਿਲਾਪ ਦੇ ਦਿਲੀ-ਚਾਹਵਾਨ ਸੇਠ ਸ੍ਰੀ ਬਾਬੂ ਜੁਗਲ ਕਿਸ਼ੋਰ ਬਿਰਲਾ ਜੀ ਦੀ ਪਰਧਾਨਗੀ ਵਿਚ ਹੋਈ। ਇਹ ਆਪਣੇ ਸਮੇਂ ਦਾ ਇਕ ਮਹਾਨ ਰਵਾਇਤੀ ਸਮਾਗਮ ਸੀ।

ਇੰਝ ਇਤਨੀ ਗਿਣਤੀ ਵਿਚ ਹਿੰਦੂ ਤੇ ਸਿਖ ਕਦੀ ਵੀ ਇਕੱਠੇ ਨਹੀਂ ਸਨ ਹੋਏ। ਜਿਧਰ ਨਜ਼ਰ ਜਾਂਦੀ ਸੀ ਦੋਵੇਂ ਭਰਾ ਗਲਵਕੜੀਆਂ ਪਾਈ ਹਿੰਦੂ ਤੇ ਸਿਖ ਦੇ ਰੂਪ ਵਿਚ ਵਿਖਾਈ ਦੇ ਰਹੇ ਸਨ। ਇਹ ਇਕ ਮਹਾਨ ਇਤਿਹਾਸਕ ਇਕੱਠ ਸੀ ਜਿਸ ਵਿਚ ਸੇਠ ਬਿਰਲਾ ਜੀ ਨੇ ਇਕ ਲਖ ਦਮੜਾ ਆਪ ਜੀ ਦੀ ਭੇਟਾ ਕਰਨਾ ਚਾਹਿਆ, ਪਰ ਹਜ਼ੂਰ ਨੇ ਪਰਵਾਨ ਨਾ ਕਰਦਿਆਂ ਹੋਇਆਂ ਕਿਹਾ ਕਿ 'ਸਾਨੂੰ ਗਰੀਬ ਸਿਖਾਂ ਦਾ ਪੈਸਾ ਪੈਸਾ ਇਸ ਲਖ ਨਾਲੋਂ ਬਹੁਤ ਮਹਾਨਤਾ ਭਰਿਆ ਜਾਪਦਾ ਹੈ।' ਸੇਠ ਜੀ ਦਾ ਵਿਚਾਰ ਸੀ ਕਿ ਸ੍ਰੀ ਭੈਣੀ ਸਾਹਿਬ ਵਿਖੇ ੨-੩ ਲਖ ਰੁਪਿਆ ਲਾ ਕੇ ਇਕ ਬਹੁਤ ਵਧੀਆ ਮੰਦਰ ਤਿਆਰ ਕਰਾਇਆ ਜਾਵੇ। ਇਸ ਦਾ ਨਕਸ਼ਾ ਬਨਵਾਉਣ ਲਈ ਸੇਠ ਜੀ ਨੇ ਸੰਮੇਲਨ ਤੋਂ ਪਹਿਲਾਂ ਆਪਣੇ ਇੰਨਜੀਨੀਅਰ ਭੇਜ ਕੇ ਨਕਸ਼ਾ ਤਿਆਰ ਕਰਨ ਦਾ ਆਦੇਸ਼ ਦਿਤਾ ਸੀ। ਮੇਰੇ ਨਾਲ ਕਈ ਵਾਰ ਸੇਠ ਜੀ ਨੇ ਇਸ ਸਬੰਧੀ ਵਾਰਤਾਲਾਪ ਕਰਦਿਆਂ ਕਿਹਾ ਕਿ 'ਮੈਂ ਸ੍ਰੀ ਭੈਣੀ ਸਾਹਿਬ ਵਿਚ ਅਜਿਹਾ ਸ਼ਾਨਦਾਰ ਮੰਦਰ ਨਿਰਵਾਣ ਕਰਨਾ ਚਾਹੁੰਦਾ ਹਾਂ ਕਿ ਜਿਸ ਦਾ ਪਤਾ ਲੁਧਿਆਣੇ ਤੋਂ ਲਗ ਸਕੇ ਤਥਾ ਨਜ਼ਰ ਪੈ ਸਕੇ।

ਮੈਂ ਜਦ ਅਰਜ ਕਰਕੇ ਸਾਰੀ ਯੋਜਨਾ ਦਸੀ ਤਦ ਬੜੀ ਗੰਭੀਰਤਾ ਨਾਲ ਫੁਰਮਾਇਆ- "ਚਕਰ ਵਰਤੀ ਜੀ ਸੇਠ ਦੇ ਮੰਦਰ ਨਾਲੋਂ ਮੈਨੂੰ ਇਹਨਾਂ ਕਚਿਆਂ ਕੋਠਿਆਂ ਤੇ ਛਪਰੀਆਂ ਤੇ ਬਹੁਤਾ ਮਾਣ ਹੈ। ਇਨਾਂ ਨੂੰ ਮੇਰੇ ਚੀਨੀ ਵਾਲੇ ਪਾਤਸ਼ਾਹ ਦੇ ਪਵਿਤ੍ਰ ਹਥਾਂ ਨੇ ਤੇ ਗੁਰੂ ਹਰੀ ਸਿੰਘ ਜੀ ਦੀ ਨਿੰਮਰਤਾ ਨੇ ਨਿਰ-ਮਾਣ ਕੀਤਾ ਹੈ। ਸਰਮਾਏਦਾਰਾਂ ਦੇ ਤਿਆਰ ਕਰਾਏ ਸੋਨੇ ਦੇ ਮੰਦਰਾਂ ਨਾਲੋਂ ਮੈਂ ਇਨ੍ਹਾਂ ਛਪਰੀਆਂ ਨੂੰ ਬਹੁਤ ਵਡਮੁਲੀਆਂ ਸਮਝਦਾ ਹਾਂ। ਸੇਠ ਨੂੰ ਕਹੋ ਮੇਰੇ ਸਤਿਗੁਰੂ ਦੀ ਸਾਦਗੀ ਦੀ ਸ਼ਾਨ

ਨੂੰ ਮੈਂ ਮੰਦਰਾਂ ਤੋਂ ਕੁਰਬਾਨ ਨਹੀਂ ਕਰਨਾ ਚਾਹੁੰਦਾ" ।

ਇਹ ਸੁਣ ਕੇ ਮੈਂ ਬਹੁਤ ਹੈਰਾਨ ਹੋਇਆ ਕਿਉਂਕਿ ਸੇਠ ਜੀ ਨੂੰ ਇਹ ਸਾਰੀ ਪਰੇਰਨਾ ਦੇਣ ਦਾ ਕਾਰਨ ਮੈਂ ਹੀ ਸਾਂ । ਮੈਂ ਸੋਚਦਾ ਸਾਂ ਕਿ ਮੇਰਾ ਪਾਤਸ਼ਾਹ ਕੀ ਹੈ ? ਇਹ ਦੁਨੀਆਦਾਰ ਹੈ ਜਾਂ ਤਿਆਗ ਦਾ ਵੀ ਤਿਆਗ ਕਰਨ ਵਾਲਾ ਮਹਾਨ ਤਿਆਗੀ ?

ਕੀ ਆਖਾਂ ਕੁਝ ਆਖ ਨ ਸਕਾਂ ਅਦਭੁਤ ਲੀਲਾ ਤੇਰੀ ।
ਵੇਖ ਨ ਸਕਦੀ ਦਿਲ ਤੇਰੇ ਨੂੰ, ਦੁਨਿਆਵੀ ਅਖ ਮੇਰੀ,
ਰਬ ਆਖਾਂ ਕਿ ਬੰਦਾ ਆਖਾਂ ਹੋਰ ਕੀ ਆਖਾਂ ਤੈਨੂੰ,
ਆਪੇ ਹੀ ਕੁਝ ਕਹਿ ਸੁਣ ਅੜਿਆ ਮੁਸ਼ਕਲ ਹਲ ਕਰ ਮੇਰੀ ।

ਇਨਾਂ ਤੋਂ ਬਿਨਾਂ ਬੰਬਈ ਦੇ ਪਰਸਿਧ ਰਾਜਨੀਤਕ ਨੇਤਾ ਮਹਾ ਕਾਨੂੰਨਦਾਨ ਕੇਂਦਰੀ ਸਰਕਾਰ ਦੇ ਮੰਤਰੀ, ਰਾਜਪਾਲ ਆਦਿ ਦੇ ਔਹਦਿਆਂ ਤੇ ਰਹਿ ਚੁਕੇ ਸ੍ਰੀ ਕੇ. ਐਮ. ਮੁਨਸ਼ੀ ਜੀ ਨੇ ਇਸ ਤੋਂ ਪਿਛੋਂ ਸ੍ਰੀ ਭੈਣੀ ਸਾਹਿਬ ਆਕੇ ਗੋਲ ਛਪਰ ਵਿਚ, ਜਿਥੇ ਹਜ਼ੂਰ ਆਪਣੀ ਪੰਜ ਭੂਤਕ ਲੀਲਾ ਸਮਾਪਤ ਕਰ ਕੇ ਜੋਤੀ ਜੋਤ ਜਾ ਰਲੇ ਹਨ, ਰਾਤ ਕਟੀ ਏਥੋਂ ਜਾਕੇ ਆਪਣੇ ਅੰਗਰੇਜ਼ੀ ਅਖਬਾਰ ਵਿਚ ਲਿਖਿਆ ਕਿ— ਅਜ ਤੀਕ ਅਸੀਂ ਵੈਦਕ ਰਿਸ਼ੀਆਂ ਦੇ ਆਸ਼ਰਮਾਂ ਦਾ ਹਾਲ ਪੜ੍ਹਦੇ ਹੀ ਆਦਿ ਸਾਂ ਪਰ ਅਖੀਂ ਵੇਖਣ ਦਾ ਸੁਭਾਗ ਪਰਾਪਤ ਨਹੀਂ ਸੀ ਹੋਇਆਂ। ਸ੍ਰੀ ਭੈਣੀ ਸਾਹਿਬ ਆਕੇ ਸਾਡੀ ਉਹ ਸਧਰ ਲਥ ਗਈ। ਸ੍ਰੀ ਭੈਣੀ ਸਾਹਿਬ ਦੇ ਕਚੇ ਕੋਠੇ ਤੇ ਘਾਸ ਫੂਸ ਦੇ ਛਪਰ ਅਜ ਦੇ ਮਾਦਾ-ਪਰਸਤ ਸਰਮਾਏਦਾਰੀ ਦੇ ਜੁਗ ਵਿਚ ਵੀ ਆਪਣੀ ਇਕ ਵਖਰੀ ਹੀ ਸ਼ਾਨ ਰਖਦੇ ਹਨ। ਜਿੰਨਾਂ ਨੂੰ ਵੇਖਕੇ ਚਟਕੀਲੇ ਭਟਕੀਲੇ ਮੰਦਰ ਸ਼ਰਮਸਾਰ ਪਏ ਹੁੰਦੇ ਹਨ।

# ਪੰਜਾਬੀ ਕਾਨਫਰੰਸ

ਆਪ ਜੀ ਦਾ ਗਿਆਨ ਬਹੁਤ ਵਿਸ਼ਾਲ ਸੀ। ਆਪ ਜੀ ਦੀ ਵਾਕਫੀਅਤ ਬਹੁਤ ਮਹਾਨ ਸੀ। ਪੁਰਾਣੇ ਕਵੀਆਂ ਦੇ ਕਈ ਹਜ਼ਾਰ ਛੰਦ ਆਪ ਜੀ ਨੂੰ ਜ਼ਬਾਨੀ ਯਾਦ ਸਨ। ਪੁਰਾਤਨ ਸਾਹਿਤ, ਖਾਸ ਕਰਕੇ ਬਿਰਜ ਭਾਸ਼ਾ ਦੀ ਕਵਿਤਾ ਨੂੰ ਤੇ ਆਪ ਜੀ ਬਹੁਤ ਹੀ ਪਸੰਦ ਕਰਦੇ। ਦਸਮ ਗੁਰੂ ਗਰੰਥ ਦੇ ਸੈਂਕੜੇ ਛੰਦ ਕਰਿਸ਼ਨ ਚਰਿਤਰ ਤੇ ਰਾਮ ਚਰਿਤਰ ਆਦਿ ਵਿਚੋਂ ਯਾਦ ਸਨ। ਪਦਮਾਕਰ ਦਾ 'ਬਰਸਤ ਮੇਹ ਨੇਹ ਸਰਸਤ ਅੰਗ' ਤੇ ਸ਼ੇਖ ਦਾ 'ਕਾਰੀ ਬਾਰ ਪਰੀ ਕਾਰੀ ਕਾਰੀ ਘਟਾ ਜੁਰ ਆਈਂ' ਆਦਿ ਛੰਦ ਨੂੰ ਆਪ ਜੀ ਬਹੁਤ ਵਾਰੀ ਗਾ ਕੇ ਪੜ੍ਹਿਆ ਕਰਦੇ ਸਨ ਪਰ ਜਿਥੇ ਆਪ ਜੀ ਨੂੰ ਹਿੰਦੀ ਭਾਸ਼ਾ ਨਾਲ ਏਨਾਂ ਪਿਆਰ ਸੀ ਉਥੇ ਮਾਤ ਭਾਸ਼ਾ ਨਾਲ ਬੇਹਦ ਪਿਆਰ ਸੀ। ਆਪ ਜੀ ਸਿਵਾਇ ਪੰਜਾਬੀ ਜਾਂ ਹਿੰਦੀ ਦੇ ਹੋਰ ਕਿਸੇ ਵੀ ਭਾਸ਼ਾ ਵਿਚ ਆਈ ਚਿਠੀ ਦਾ ਜਵਾਬ ਦੇਣਾਂ ਤੇ ਇਕ ਪਾਸੇ ਰਿਹਾ ਪੜ੍ਹਨਾ ਵੀ ਪਸੰਦ ਨਹੀਂ ਸਨ ਕਰਦੇ। ਪੰਜਾਬੀ ਦੀ ਉਨਤੀ ਲਈ ਹਜ਼ੂਰ ਦੀ ਆਗਿਆ ਅਨੁਸਾਰ ਇਕ ਬਹੁਤ ਵਡੀ ਕਾਨਫਰੰਸ ੧੭-੧੯ ਅਕਤੂਬਰ ੧੯੪੨ ਵਿਚ ਸਰਦਾਰ ਬਲਦੇਵ ਸਿੰਘ ਜੀ ਵਜ਼ੀਰ ਪੰਜਾਬ ਦੀ ਪਰਧਾਨਗੀ ਹੇਠ ਹੋਈ ਇਸ ਵਿਚ ਕਵੀਆਂ ਤੇ ਲਿਖਾਰੀਆਂ ਤੋਂ ਬਿਨਾਂ ਪੁਜਨ ਵਾਲੇ ਹੋਰ ਵੀ ਪੰਜਾਬੀ ਪਰੇਮੀ ਕਾਫੀ ਸਨ ਜਿਹਨਾਂ ਵਿਚੋਂ ਕੁਝ ਨਾਉਂ ਇਹ ਹਨ:-

ਸ੍ਰੀ ਮਹਾਰਾਜ ਨਿਹਾਲ ਸਿੰਘ ਜੀ, ਭਾਈ ਸਾਹਿਬ ਭਾ: ਅਰਜਨ ਸਿੰਘ ਜੀ ਬਾਗੜੀਆਂ, ਭਾਈ ਸਾਹਿਬ ਅਰਦਮਨ ਸਿੰਘ ਜੀ ਬਾਗੜੀਆਂ, ਬਾਵਾ ਗੁਰਮੁਖ ਸਿੰਘ ਜੀ ਡੀ. ਸੀ. ਲੁਧਿਆਣਾ, ਦੀਵਾਨ

ਬਹਾਦਰ ਐਸ. ਵੀ. ਸਿੰਘ ਰਜਿਸਟਰਾਰ ਪੰਜਾਬ ਯੂਨੀਵਰਸਟੀ, ਸਰਦਾਰ ਕਪੂਰ ਸਿੰਘ ਜੀ ਲੁਧਿਆਣਾ, ਸ੍ਰੀ ਰਣਬੀਰ ਜੀ ਮਿਲਾਪ, ਪਰਿੰਸੀਪਲ ਗੰਗਾ ਸਿੰਘ ਜੀ, ਪਰੋਫੈਸਰ ਅਬਦੁਲ ਮਜੀਦ, ਪਰੋਫੈਸਰ ਤੇਜਾ ਸਿੰਘ ਜੀ, ਧਨੀ ਰਾਮ ਚਾਤਰਿਕ, ਆਈ. ਸੀ. ਨੰਦਾ, ਸ੍ਰੀ ਯੁਤ ਬਾਲੀ ਜੀ, ਪਰੋਫੈਸਰ ਮੋਹਣ ਸਿੰਘ ਜੀ, ਸ੍ਰੀ ਅਵਤਾਰ ਸਿੰਘ ਜੀ ਅਜ਼ਾਦ, ਪ੍ਰੋ: ਜੋਧ ਸਿੰਘ ਜੀ। ਸਾਰੇ ਨਾ ਨਹੀਂ ਦਸੇ ਜਾ ਸਕਦੇ। ਇਹ ਕਾਨਫਰੰਸ ਬਹੁਤ ਹੀ ਆਲਾ ਤੇ ਸ਼ਾਨਦਾਰ ਸੀ ਜਿਸਦੀਯਾਦ ਸ੍ਰੀ ਭੈਣੀ ਸਾਹਿਬ ਵਿਚ ਆਏ ਸਜਣਾ ਨੂੰ ਉਦੋ ਦੀ ਅਜੇ ਤੀਕ ਵੀ ਨਹੀਂ ਭੁਲੀ। ਇਸ ਵਿਚ ਮਾਤਰੀ ਭਾਸ਼ਾ ਦੀ ਉਨਤੀ ਦੇ ਬਹੁਤ ਸਾਰੇ ਸਾਧਨ ਸੋਚ ਕੇ ਵਰਤੋਂ ਵਿਚ ਲਿਆਉਣ ਲਈ ਤਜਵੀਜਾਂ ਹੋਈਆਂ।

ਇਵੇਂ ਹੀ ੧੯੯੯ ਵਿਚ ਫਿਰ ਇਕ ਕਾਨਫਰੰਸ **ਸਰਦਾਰ ਪਰਤਾਪ ਸਿੰਘ ਜੀ ਕੈਰੋਂ ਦੀ ਪਰਧਾ-ਨਗੀ** ਹੇਠ ਹੋਈ ਸਰਦਾਰ ਜੀ ਨੇ ਫੁਰਮਾਇਆ।

"ਇਹ ਨਜ਼ਾਰਾ ਜਿਹੜਾ ਮੇਰੀਆਂ ਅਖਾਂ ਏਸ ਵੇਲੇ ਵੇਖ ਰਹੀਆਂ ਹਨ ਮੈਂਨੂੰ ਕਦੀ ਵੀ ਨਹੀਂ ਭੁਲੇਗਾ ਚੁਫੇਰਿਓ ਗੁਰਬਾਣੀ ਦੀਆਂ ਮਿਠੀਆਂ ਗੂੰਜਾਰਾ ਕੰਨੀ ਪੈ ਰਹੀਆ ਹਨ ੨੦੦ ਪਾਠੀ ਵੀਰ ਇਕ ਚਿਤ ਹੋ ਕੇ ਪਾਠ ਵਿਚ ਮਗਨ ਹਨ ਤੇ ਕਾਨਫਰੰਸ ਦੀ ਫਜ਼ਾ ਗੁਰਬਾਣੀ ਦੇ ਅਸਰ ਨਾਲ ਵਿਸਮਾਦਿਤ ਨਜ਼ਰ ਆਉਦੀ ਹੈ। ਸਰਦਾਰ ਦਰਸ਼ਨ ਸਿੰਘ ਜੀ ਫੇਰੂ ਮਾਨ ਨੇ ਕਿਹਾ ਸੀ:-

ਮੈਂ ਇਸ ਧਰਤੀ ਨੂੰ ਪਵਿਤਰ ਸਮਝਦਾ ਹਾਂ ਕਿਉਂਕਿ ਏਸ ਨੇ ਧਰਮੀ ਸ਼ਹੀਦ ਪੈਦਾ ਕੀਤੇ ਹਨ"

ਸ੍ਰੀ ਮਹਾਰਾਜ ਜੀ ਦੀ ਕਿਰਪਾ ਨਾਲ ਏਕਤਾ ਦਾ ਜਿਹੜਾ ਬੀਜ ਫੁਟਿਆ ਸੀ, ਉਹ ਹੁਣ ਘਣਛਾਵਾਂ ਬੂਟਾ ਬਣ ਕੇ ਫੈਲ ਗਿਆ ਹੈ। (ਸ॰ ਤੇਜਾ ਸਿੰਘ ਅਕਰਪੁਰੀ)

ਸਾਧ ਸੰਗਤ ਜੀ ! ਮੈਂ ਸ੍ਰੀ ਮਹਾਰਾਜ ਤੇ ਆਪ ਜੀ ਦੇ ਦਰਸ਼ਨ ਕਰ ਕੇ ਮਹਿਸੂਸ ਕਰ ਰਿਹਾ ਹਾਂ ਕਿ ਸਾਡੇ ਸੁਤੇ ਦਿਲਾਂ ਵਿਚ ਜਾਗਰਤ ਦਾ ਹਲੂਣਾਂ ਦੇਣ ਲਈ ਆਪ ਜੀ ਨੇ ਇਹ ਗੁਰਬਾਣੀ ਦਾ ਪਰਵਾਹ ਚਲਾਇਆ ਹੈ।'

(ਸ੍ਰੀ ੧੦੮ ਹਜ਼ੂਰ ਬਾਬਾ ਸਾਵਣ ਸਿੰਘ ਜੀ ਰਾਧਾ ਸੁਆਮੀ)

'ਜਿਹੜਾ ਉਦਮ ਪੰਥ ਵਿਚ ਏਕਤਾ ਕਰਨ ਲਈ ਸ੍ਰੀ ਮਹਾਰਾਜ ਜੀ ਨੇ ਕੀਤਾ ਹੈ, ਉਹ ਬੜਾ ਹੀ ਸ਼ਲਾਘਾ ਯੋਗ ਹੈ।

(ਗਿਆਨੀ ਗੁਰਮੁਖ ਸਿੰਘ ਜੀ 'ਮੁਸਾਫਿਰ')

'ਭੈਣੀ ਸਾਹਿਬ ਵਿਚ ਸਿਮਰਨ ਦੀ ਗੰਗਾ 'ਨਿਰਮਲ-ਗੰਗਾ' ਵਗ ਰਹੀ ਹੈ।'

(ਸ੍ਰੀ ਸੁੰਦਰ ਲਾਲ ਜੀ ਅਮਨ ਸੰਗਰਾਮੀਆ)

ਕੀ ਦਸਾਂ ਤੇ ਕੀ ਕਹਾਂ ? ਅੰਤ ਇਹ ਆਖ ਕੇ ਹੀ ਸਮਾਪਤ ਕਰਦਾ ਹਾਂ ਕਿ—

> "ਤੇਰੇ ਕਵਨੁ ਕਵਨ ਗੁਣੁ ਕਹਿ ਕਹਿ ਗਾਵਾਂ ਮੇਰੇ ਸਾਹਿਬ ਗੁਣੀ ਨਿਧਾਨਾ ॥ ਤੁਮਰੀ ਮਹਿਮਾ ਬਰਨਿ ਨ ਸਾਕਉ ਮੇਰੇ ਠਾਕਰ ਉਚ ਭਗਵਾਨਾ।" (ਗੁਰਬਾਣੀ)

## ਪਸ਼ੂ-ਪਾਲਣ

ਆਪ ਜੀ ਦੇ ਜੀਵਨ ਦਾ ਹਰ ਪਹਿਲੂ ਹੀ ਕਾਮਯਾਬ ਹੈ। ਜਿਸ ਪਾਸੇ ਵਲ ਉਹਨਾਂ ਨਜ਼ਰ ਕੀਤੀ ਹੈ ਉਸ ਨਾਲ ਪੱਥਰ ਨੂੰ ਪਾਰਸ ਤੇ ਲੋਹੇ ਨੂੰ ਕੀਮੀਆ ਕਰ ਵਿਖਾਇਆ ਹੈ। ਡੰਗਰਾਂ ਦੀ

ਨਸਲ ਸੁਧਾਰਨ ਦੀ ਆਪ ਬਹੁਤ ਹੀ ਦਿਲਚਸਪੀ ਰਖਦੇ ਸਨ। ਉਹਨਾਂ ਦੀ ਇਕ ਗਊ ਨੇ ਇਕ ਦਿਨ ਵਿਚ ਸਾਢੇ ੭੪ ਪੌਂਡ ਦੁਧ ਦਿਤਾ ਹੈ ਅਤੇ ਮੱਝ ਨੇ ਪ੪ ਪੌਂਡ ਤਕ।

੧੯੪੮ ਤੋਂ ਲੈ ਕੇ ੧੯੫੭ ਤੀਕ ਸ੍ਰੀ ਸਤਿਗੁਰੂ ਜੀ ਦੇ ਪਸ਼ੂਆਂ ਨੇ ਹਜ਼ਾਰਾਂ ਰੁਪਈਆਂ ਦਾ ਦੁਧ ਦਿਤਾ। ਸਰਬ ਹਿੰਦ ਪਸ਼ੂ ਤੇ ਘੋੜਾ ਪਰਦਰਸ਼ਨੀਆਂ ਵਿਚ ਸਾਲਾਂਬਧੀ ਆਪ ਜੀ ਦੇ ਘੋੜੇ ਤੇ ਡੰਗਰ ਅਵਲ ਪਾਰਿਤੋਸ਼ਕ ਜਾਂ ਮੈਡਲ ਪਰਾਪਤ ਕਰਦੇ।

ਸ੍ਰੀ ਸਤਿਗੁਰੂ ਜੀ ਘੋੜਿਆਂ ਦੇ ਬੇਹਦ ਹੀ ਸ਼ੁਕੀਨ ਸਨ ਅਤੇ ਘੋੜ ਦੌੜ ਨਾਲ ਹਦੋਂ ਵਧੀਕ ਦਿਲਚਸਪੀ ਰਖਦੇ ਸਨ। ਆਪ ਜੀ ਨੂੰ ਪਤਾ ਵੀ ਹੁੰਦਾ ਸੀ ਕਿ ਇਸ ਦੌੜ ਵਿਚ ਆਪ ਜੀ ਦਾ ਘੋੜਾ ਸਭਨਾਂ ਨੂੰ ਜਿਤੇਗਾ ਪਰ ਫਿਰ ਵੀ ਉਹ ਨਾ ਉਸ ਉਤੇ ਆਪ ਜੂਏ ਦਾ ਦਾਓ ਲਾਉਂਦੇ ਤੇ ਨਾ ਹੀ ਆਪਣੇ ਕਿਸੇ ਸਨੇਹੀ ਸੇਵਕ ਸਿਖ ਨੂੰ ਲਾਉਣ ਦੇਂਦੇ। ਘੋੜ ਦੌੜ ਦੇ ਅਫਸਰ ਕਿਉਂਕਿ ਦੁਨਿਆਵੀ ਲਾਲਚ ਤੋਂ ਉਚੇ ਤੇ ਨਿਰਪਖ ਨਹੀਂ ਸਨ। ਇਸ ਗਲ ਨੂੰ ਮਹਿਸੂਸ ਕਰ ਕੇ ੧੯੫੭ ਤੋਂ ਉਹਨਾਂ ਰੇਸ ਵਿਚ ਹਿਸਾ ਲੈਣਾ ਉਕਾ ਹੀ ਛਡ ਦਿਤਾ। ਹੁਣ ਉਹ ਸਾਰੀ ਮਿਹਨਤ ਦੁਧਾਰ-ਪਸ਼ੂਆਂ ਦੀ ਨਸਲ ਉਚੀ ਕਰਨ ਤੇ ਹੀ ਲਾਉਂਦੇ ਰਹੇ। ੧੯੫੯ ਈਸਵੀ ਵਿਚ ਉਹਨਾਂ ਦੀ 'ਪਿਆਰੋ' ਨੇ ਸਰਬ ਹਿੰਦ ਦੁਧ-ਉਤਪਤੀ ਦੇ ਮੁਕਾਬਲੇ ਵਿਚ ੨੦੦੦) ਨਕਦ ਇਨਾਮ ਜਿਤਿਆ। ਇਵੇਂ ਹੀ ਇਕ ਪਿਆਰੀ' ਗਊ ਨੇ ਸਭ ਤੋਂ ਵਧ ਦੁਧ ਦੇਣ ਦੇ ਮੁਕਾਬਲੇ ਵਿਚ ੨੦੦੦) ਇਨਾਮ ਪਰਾਪਤ ਕੀਤਾ। ਇਕ ਇਕ ਦੀ ਗਲ ਕੀ ਦਸਾਂ। ਆਪ ਜੀ ਦੇ ਪਸ਼ੂ-ਘਰ ਵਿਚ ਜਾ ਕੇ ਪਸ਼ੂਆਂ ਦੇ ਦੀਦਾਰ ਕਰ ਕੇ ਮਨ ਅਨੰਦਤ ਹੋ ਉਠਦਾ ਹੈ।

# ਗਊ–ਰਖਿਆ

ਗਊ ਰਖਿਆ ਆਪ ਜੀ ਆਪਣੇ ਜੀਵਨ ਦਾ ਸਭ ਤੋਂ ਮਹਾਨ ਕ੍ਰਤਵਯ ਸਮਝਦੇ ਸਨ। ਸ਼ਾਇਦ ਇਹ ਪਰੇਰਨਾ ਉਹਨਾਂ ਨੂੰ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਓਹ ਵਾਕ ਦੇਂਦੇ ਸਨ ਜੋ ਉਹ ਰੋਜ਼ਾਨਾ ਅੰਮ੍ਰਿਤ ਵੇਲੇ 'ਉਗਰ ਦੰਤੀ' ਸ੍ਰੀ ਮੁਖ ਵਾਕ ਪਾਤਸ਼ਾਹੀ ੧੦ ਪੜ੍ਹਦੇ ਸਨ :–

"ਯਹੀ ਬੇਨਤੀ ਖਾਸ ਹਮਰੀ ਸੁਣੀਜੈ,
ਅਸੁਰ ਮਾਰ ਕਰ ਰਛ ਗਊਅਨ ਕਰੀਜੈ"।

...... ...... ...... ...... ......

ਯਹੀ ਆਸ ਪੂਰਨ ਕਰੋ ਤੁਮ ਹਮਾਰੀ,
ਮਿਟੈ ਕਸ਼ਟ ਗਊਅਨ ਛੁਟੈ ਖੇਦ ਭਾਰੀ।

ਜਾਂ ਸਿੰਘਾਂ ਦੇ ਇਹ ਵਾਕ ਸਦਾ ਓਹਨਾਂ ਦੇ ਕੰਨਾਂ ਵਿਚ ਗੂੰਜਦੇ ਰਹਿੰਦੇ ਸਨ :–

"ਇਹ ਮਲੇਛ ਲੰਦਨੋਂ ਆਏ,
ਏਹਨਾਂ ਬੁਚੜ ਖਾਨੇ ਲਾਏ।
ਸਾਨੂੰ ਗਊਆਂ ਦਾ ਦੁਖ ਖਾਏ।
ਸਿੰਘੋ ਸੀਸ ਦੇਣੇ ਹੁਣ ਆਏ।
ਨਾਮ ਅਕਾਲ ਦੇ।

ਕੁਝ ਵੀ ਕਿਉਂ ਨਾ ਹੋਵੇ ਉਹ ਗਊ ਦਾ ਦੁਖ ਕਿਸੇ ਵੀ ਤਰਾਂ ਸਹਿਨ ਨਹੀਂ ਸਨ ਕਰ ਸਕਦੇ। ਉਹਨਾਂ ਦੀ ਇਹ ਉਚੇਰੀ ਰੀਝ ਸੀ ਕਿ ਸਭ ਨਾਲੋਂ ਗਊ ਨੂੰ ਜਿਥੇ ਹੋਰ ਸਤਿਕਾਰ ਮਿਲਦਾ ਹੈ, ਉਥੇ ਦੁਧ ਤੇ ਘਿਉ ਵਲੋਂ ਵੀ ਇਹ ਉਸ ਤੋਂ ਪਿਛੇ ਨਹੀਂ ਸਗੋਂ ਅਗੇ ਹੀ ਵਧੇ ਤਦ ਚੰਗਾ ਹੈ। ਇਸ ਵਿਚ ਉਹਨਾਂ ਨੂੰ ਹੱਦੋਂ ਵ

ਸਫਲਤਾ ਪਰਾਪਤ ਹੋਈ। ਉਨ੍ਹਾਂ ਦੀ ਆਪਣੀ ਪਾਲੀ ਪੋਸੀ ਗਊ ਨੇ ਛੱਤੀ ਛੱਤੀ ਸੇਰ ਪਕਾ ਦੁਧ ਤੇ ਤੱਤਾ ਕੀਤਾ ਘਿਉ ਇਕ ਸੇਰ ਦੱਸ ਛਟਾਂਕ,ਇਕ ਦਿਨ ਦਾ ਦਿਤਾ। ਓਹ ਅਜੇਹੀ ਗਊ ਹਰ ਸਿਖ ਦੇ ਘਰ ਵੇਖਣ ਦੇ ਇਛਕ ਸਨ। ਓਹ ਸਾਰੇ ਭਾਰਤ ਵਿਚੋਂ ਬੁਚੜ ਖਾਨੇ ਬੰਦ ਕਰਾਉਣ ਲਈ, ਕਾਨੂੰਨ ਬਨਾਉਣ ਲਈ, ਸ੍ਰੀ ਪੰਡਤ ਜਵਾਹਰ ਲਾਲ ਜੀ ਨਹਿਰੂ, ਰਾਸ਼ਟਰਪਤੀ ਡਾਕਟਰ ਰਾਜਿੰਦਰ ਪ੍ਰਸ਼ਾਦ ਜੀ ਨੂੰ ਕਈ ਵਾਰ ਮਿਲਕੇ ਪਰੇਰਨਾ ਦੇਂਦੇ ਰਹੇ। ਇਕ ਵਾਰੀ ਆਪ ਜੀ ਕੋਲ ਪੰਡਤ ਜੀ ਨੇ ਆਪ ਜੀ ਦੀ ਇਹ ਮੰਗ ਪ੍ਰਵਾਨ ਵੀ ਕਰ ਲਈ ਸੀ ਪਰ ਫਿਰ ਪੂਰੀ ਕਰਨ ਤੋਂ ਅਵੇਸਲੇ ਰਹਿਕੇ ਜਵਾਬ ਦਿੰਦੇ ਰਹੇ। ਫਿਰ ਸਾਰੇ ਪੰਜਾਬ ਵਿਚ ਗਊ ਰਖਿਆ ਸੰਮੇਲਨ ਕਰਕੇ ਗੌਰਮਿੰਟ ਤੇ ਜ਼ੋਰ ਪਾਂਦੇ ਰਹੇ ਕਿ ਕਾਨੂੰਨਨ ਸਾਰੇ ਭਾਰਤ ਵਿਚ ਗਊ ਹਤਿਆ ਬੰਦ ਹੋਣੀ ਚਾਹੀਦੀ ਹੈ।

ਇਸ ਸਮੇਂ ਹਜ਼ੂਰ ਦੀ ਗਊ ਸ਼ਾਲਾ ਵਿਚ ੧੫੦ ਆਹਲਾ ਨਸਲ ਦੀਆਂ ਗਊਆਂ ਹਨ ਜਿਨਾਂ ਵਿਚੋਂ ਅਵਲ ਦਰਜੇ ਸਾਹੀ-ਵਾਲ ਤੇ ਦੂਜੇ ਹਰਿਆਣਾ ਦੀਆਂ ਗਊਆਂ ਹਨ। ਸਾਹੀਵਾਲ ਨਸਲ ਕੇਵਲ ਦੁਧ ਘਿਓ ਲਈ ਹੀ ਉਪਯੋਗੀ ਹੈ ਪਰ ਇਸਦੇ ਵੱਛੇ ਜ਼ਿਮੀਦਾਰੀ ਕੰਮ ਦੇ ਲਈ ਚੰਗੇਰੇ ਨਹੀਂ। ਪਰ ਹਰਿਆਣਾ ਦੀ ਗਾਂ ਵੀ ਇਨ੍ਹਾਂ ਦੋਹਾਂ ਕੰਮਾਂ ਵਿਚ ਸਾਹੀਵਾਲ ਤੋਂ ਅਗੇਰੇ ਕਰਨ ਦੀ ਓਹਨਾਂ ਇਕ ਯੋਜਨਾ ਤਜਵੀਜ਼ ਕੀਤੀ ਸੀ। ਜਿਸ ਵਿਚ ਕਾਫੀ ਹਦ ਤੀਕ ਓਹਨਾਂ ਨੂੰ ਸਫਲਤਾ ਪ੍ਰਾਪਤ ਹੋਈ। ਆਪ ਜੀ ਹਜ਼ਾਰਾਂ ਖਰਚ ਕਰਕੇ ਮਣ ਪਕਾ ਦੁਧ ਦੇਣ ਵਾਲੀਆਂ ਕੁਝ ਇਕ ਗਾਈਆਂ ਅਫਰੀਕਾ ਤੋਂ ਮੰਗਵਾਣ ਦੇ ਪ੍ਰਬੰਧ ਮੁਕੰਮਲ ਕਰ ਰਹੇ ਸਨ। ਨਸਲ ਦੇ ਸੁਧਾਰ ਲਈ ਆਪ ਜੀ ਆਹਲਾ ਵਛੇ ਬਹੁਤ ਘਟ ਕੀਮਤ ਤੇ ਆਮ ਗਊ ਸ਼ਾਲਾਵਾਂ ਨੂੰ ਮੁਫਤ ਹੀ ਸਾਂਢ ਪ੍ਰਦਾਨ ਕਰਦੇ ਰਹੇ ਹਨ।

# ਦਾਨ ਤੇ ਭੂਦਾਨ

ਓਸਤਰਾਂ ਤਾਂ ਨਾਮਧਾਰੀ ਪੰਥ ਹੀ ਦਾਨ ਦੀ ਸਾਖਯਾਤ ਤਸਵੀਰ ਹੈ। ਸਤਿਗੁਰੂ ਜੀ ਬਾਬਤ ਤਾਂ ਆਖਿਆ ਹੀ ਕੀ ਜਾ ਸਕਦਾ ਹੈ। ਸੌ ਸਾਲ ਤੋਂ ਸ੍ਰੀ ਭੈਣੀ ਸਾਹਿਬ ਵਿਚ ਅਖੰਡ ਲੰਗਰ ਚਲ ਰਹੀ ਹੈ। ਹਰ ਭੇਖ ਦੇ ਆਦਮੀ ਨੂੰ ਬਿਨਾਂ ਭੇਦ ਭਾਵ ਦੇ ਅਠੇ ਪਹਿਰ ਪ੍ਰਸ਼ਾਦ ਤਿਆਰ ਮਿਲਦਾ ਹੈ। ਗਿਣਤੀ ਲਈ ਮੁਖ ਤੌਰ ਤੇ ਕੁਝ ਗੱਲਾਂ ਦਾ ਵੇਰਹਾ ਏਸ ਤਰ੍ਹਾਂ ਦਿਤਾ ਜਾ ਸਕਦਾ ਹੈ।

ਬਿਹਾਰ ਵਿਚ ਆਏ ਭੁਚਾਲ ਪੀੜਤਾਂ ਦੀ ਮਦਦ ਲਈ ਕਾਂਗਰਸ ਸਰਕਾਰ ਦੇ ਪ੍ਰਧਾਨ ਸ੍ਰੀ ਰਾਜਿੰਦਰ ਪ੍ਰਸ਼ਾਦ (ਪ੍ਰੈਜ਼ੀਡੈਂਟ ਭਾਰਤ) ਸ੍ਰੀ ਭੈਣੀ ਸਾਹਿਬ ਆਏ, ਜਦੋਂ ਕਿ ਸਤਿਗੁਰੂ ਜੀ ਮੌਕੇ ਤੇ ਹਾਜ਼ਰ ਨਹੀਂ ਸਨ। ਮੈਂ ਸ੍ਰੀ ਭੈਣੀ ਸਾਹਿਬ ਦੀ ਸੇਵਾ ਕਰ ਕਰਾ ਰਿਹਾ ਸਾਂ। ਆਪ ਜੀ ਦੇ ਹੁਕਮ ਅਨੁਸਾਰ ਸ੍ਰੀ ਰਾਜਿੰਦਰ ਪ੍ਰਸ਼ਾਦ ਜੀ ਨੂੰ ਪੰਜ ਸੌ ਗਜ਼ ਖੱਦਰ ਤੇ ਸੌ ਮਣ ਦਾਣੇ ਉਹਨਾਂ ਪੀੜਤਾਂ ਲਈ ਦੇ ਕੇ ਨਿਵਾਜਿਆ।

੧੯੫੪-੫੫ ਸੰਨ ਵਿਚ ਸ੍ਰੀ ਪੰਡਿਤ ਜਵਾਹਰ ਲਾਲ ਜੀ ਨਹਿਰੂ ਸ੍ਰੀ ਭੈਣੀ ਸਾਹਿਬ ਆਏ। ਆਪ ਨੂੰ ਦੋ ਸੌ ਬੋਰੀ ਚਾਵਲ ਸਤਿਗੁਰੂ ਜੀ ਵਲੋਂ ਬੰਗਾਲ ਦੇ ਕਾਲ ਪੀੜਤਾਂ ਲਈ ਸਹਾਇਤਾ ਵਜੋਂ ਪੇਸ਼ ਕੀਤੇ ਗਏ।

ਸੰਨ ੧੯੫੬ ਵਿਚ ਪੰਜਾਬ ਵਿਚ ਹੜ੍ਹਾਂ ਨਾਲ ਹੋਈ ਤਬਾਹੀ ਸਮੇਂ ਘਰ ਘਰ ਜਾ ਕੇ ਹੜ੍ਹ ਪੀੜਤਾਂ ਨੂੰ ਅੰਨ, ਬਸਤਰ ਤੇ ਤੰਬੂ ਆਦਿਕ ਦੇ ਕੇ ਨਿਵਾਜਿਆ। ਏਥੇ ਇਹ ਗੱਲ ਦਸਣੀ ਮੈਨੂੰ ਯਾਦ ਨਹੀਂ ਰਹੀ ਕਿ ਸੰਨ ੧੯੪੭ (ਪਾਕਿਸਤਾਨ ਬਣਨ ਸਮੇਂ) ਹਜ਼ਾਰਾਂ ਮਨੁਖਾਂ ਦੀ ਲੱਖਾਂ ਰੁਪਏ ਖਰਚ ਕੇ ਬੀਜ, ਅੰਨ,

ਬਸਤਰ ਤੇ ਬੀਜਣ ਲਈ ਭੂਦੇਂ ਤੇ ਮਾਲ ਡੰਗਰ ਲੈ ਦੇ ਕੇ ਵਿਤੋਂ ਵਧ ਸਹਾਇਤਾ ਕੀਤੀ।

ਦਾਨ ਦਾ ਅੰਤਮ ਬਿੰਦੂ- ਜ਼ਰ ਜੋਰੂ ਜ਼ਮੀਨ ਤਿੰਨੇ ਮਨੁਖ ਲਈ ਅਤੀ ਪਿਆਰੀਆਂ ਵਸਤਾਂ ਹਨ, ਪਰ ਜ਼ਮੀਨ ਇਹਨਾਂ ਵਿਚੋਂ ਜ਼ਿਆਦਾ ਕੀਮਤੀ ਵਸਤੂ ਏਸ ਲਈ ਹੈ ਕਿ ਬਾਕੀ ਦੋਵੇਂ ਏਸੇ ਦੀ ਉਪਜ ਹਨ। ਤਹਿਸੀਲ ਸਰਸਾ ਵਿਚ ਆਪਣੀ ਨਿਜੀ ਜ਼ਮੀਨ ਵਿਚੋਂ ੧੯ ਮੁਰੱਬੇ ਜ਼ਮੀਨ ਸਿਖਾਂ ਨੂੰ ਦਾਨ ਕਰ ਦਿਤੀ ਜਿਸਦੀ ਕੀਮਤ ੮ ਲਖ ਰੁਪਏ ਹੈ। ੨੫ ਮੁਰੱਬੇ ਆਪ ਨੇ ਕਾਲੋਨੀ ਦੇ ਵਿਦਯਾਲੇ ਦੇ ਨਾਮ ਕਰਵਾ ਕਿਤੇ ਹਨ। ਜਿਸਦੀ ਜ਼ਮੀਨ ਇਲਾਕੇ ਵਿਚ ਮੰਨੀ ਪ੍ਰਮੰਨੀ ਹੋਈ ਹੈ ਤੇ ਫੀ ਮੁਰੱਬਾ ਪੰਜਾਹ ਹਜ਼ਾਰ ਤੋਂ ਘਟ ਕੀਮਤ ਦਾ ਨਹੀਂ। ਬਤਾਲੀ ਮੁਰੱਬੇ ਨਾਭੇ ਦੀ ਬੀੜ ਵਿਚ ਸਿਖਾਂ ਨੂੰ ਜੱਦੀ ਹੱਕਾਂ ਸਮੇਤ ਦਾਨ ਕਰ ਦਿਤੇ ਗਏ ਤੇ ਹਰ ਘਰ ਨੂੰ ੧੦-੧੦ ਪੈਲੀਆਂ ਜ਼ਮੀਨ ਦੀ ਸੌਂਪਣਾ ਕਰ ਦਿਤੀ ਹੈ।

## ਦੇਸ਼-ਪਿਆਰ

ਦੇਸ਼ ਪਿਆਰ ਤਾਂ ਪੰਜਾਬ ਵਿਚ ਸਿਖਾਇਆ ਹੀ ਨਾਮ-ਧਾਰੀਆਂ ਨੇ ਹੈ। ਏਸ ਬਾਬਤ ਸ: ਗੁਰਬਖਸ਼ ਸਿੰਘ ਜੀ ਐਡੀਟਰ ਪ੍ਰੀਤਲੜੀ ਦੀ ਹੀ ਰਾਏ ਲਿਖ ਦੇਣਾ ਕਾਫੀ ਹੈ:-

"ਮਹਾਰਾਜ ਪ੍ਰਤਾਪ ਸਿੰਘ ਏਸ ਵਡੀ ਸਿਫਤ ਵਿਚ ਲਗ ਪਗ ਲਾਸਾਨੀ ਗਿਣੇ ਜਾਣਗੇ ਕਿ ਉਹਨਾਂ ਨੇ ਆਪਣੀ ਧਾਰਮਕ ਸੰਸਥਾ ਨੂੰ ਹਮੇਸ਼ਾ ਸਾਮਰਾਜ ਦਾ ਵਿਰੋਧੀ ਰਖਿਆ। ਕੀ ਸਾਡੇ ਤੇ ਕੀ ਹੋਰ ਦੇਸ਼ਾਂ ਵਿਚ ਧਾਰਮਕ ਸੰਸਥਾਵਾਂ ਆਮ ਕਰਕੇ ਸਰਕਾਰ ਪੱਖੀ ਹੀ ਹੁੰਦੀਆਂ ਹਨ। ਸਾਡੇ ਦੇਸ਼ ਵਿਚ ਮਿਰਜ਼ਈ ਜਮਾਤ

ਰਾਧਾ ਸਵਾਮੀ; ਦੇਵ ਸਮਾਜ, ਚੀਫ ਖਾਲਸਾ ਦੀਵਾਨ ਆਦਿ ਆਜ਼ਾਦੀ ਦੇ ਸੰਗਰਾਮ ਤੋਂ ਨਾ ਸਿਰਫ ਅੱਡ ਹੀ ਰਹੇ ਹਨ; ਸਗੋਂ ਪਰਦੇਸੀ ਸਰਕਾਰ ਦੀਆਂ ਧਿਰਾਂ ਬਣੇ ਰਹੇ ਹਨ। ਪਰ ਨਾਮਧਾਰੀ ਕੱਟੜ ਧਰਮੀ ਹੁੰਦਿਆਂ ਹੋਇਆਂ ਵੀ ਸਰਕਾਰ ਤੋਂ ਬਾਗੀ ਰਹੇ ਹਨ। ਇਹਨਾਂ ਨੇ ਬੜੀਆਂ ਕੁਰਬਾਨੀਆਂ ਦਿਤੀਆਂ, ਹਰ ਕੌਮੀ ਅੰਦੋਲਨ ਵਿਚ ਹਿਸਾ ਪਾਇਆ।

ਦੇਸ਼ ਤੇ ਸੁਤੰਤਰਤਾ ਦੇ ਇਸਕ ਦੀ ਨੀਂਹ ਤਾਂ ਮਹਾਰਾਜ ਰਾਮ ਸਿੰਘ ਨੇ ਹੀ ਧਰੀ ਸੀ, ਪਰ ਉਸ ਬੁਨਿਆਦ ਉੱਤੇ ਸ਼ਾਨਦਾਰ ਓਸਾਰੀ ਕਰਨ ਦਾ ਸਿਹਰਾ ਮਹਾਰਾਜ ਪ੍ਰਤਾਪ ਸਿੰਘ ਦੇ ਸਿਰ ਹੈ। ਸਰਕਾਰ ਕੂਕਿਆਂ ਨਾਲ ਬਾਗੀਆਨਾ ਸਲੂਕ ਹੀ ਕਰਦੀ ਰਹੀ, ਪਰ ਮਹਾਰਾਜ ਪ੍ਰਤਾਪ ਸਿੰਘ ਨੇ ਆਪਣੀ ਅਸਰ-ਭਰਪੂਰ ਸ਼ਖਸੀਅਤ ਦੀ ਤੁਫੈਲ ਅਪਣੇ ਪੰਥ ਨੂੰ ਚੜ੍ਹਦੀਆਂ ਕਲਾਂ ਵਿਚ ਰਖਿਆ ਤੇ ਫਿਰਕਾਦਾਰੀ ਦੀ ਛੂਹ ਤਕ ਨਹੀਂ ਲਗਣ ਦਿਤੀ। ਨਾਮਧਾਰੀ ਪੰਥ ਕਿਰਤੀਆਂ ਦਾ ਪੰਥ ਹੈ। ਆਪ ਦੇ ਪਿੰਡਾਂ ਵਿਚ ਲੜਾਈ, ਘਾਮੰ, ਚੋਰੀ ਚਕਾਰੀ ਵਿਚ ਇਹਨਾਂ ਦਾ ਨਾਂ ਅਨੋਖੀ ਘਟਨਾ ਸਮਝੀ ਜਾਂਦੀ ਹੈ। ਧਰਮੀ ਲੋਕਾਂ ਨੂੰ ਕਿਰਤੀ ਤੇ ਦੇਸ਼-ਬੰਧੂ ਬਣਾਈ ਰਖਣਾ ਮਹਾਰਾਜ ਪ੍ਰਤਾਪ ਸਿੰਘ ਦੀ ਅਗਵਾਈ ਹੇਠਾਂ ਨਾਮਧਾਰੀ ਪੰਥ ਦੀ ਕੌਮੀ ਦੇਣ ਹੈ।"

[ਪ੍ਰੀਤਲੜੀ ਸਤੰਬਰ ੧੯੫੯]

## ਅੰਤਕਾ

ਇਸ ਨਿਕੀ ਜਿਹੀ ਪਰ ਮਹਾਨ ਪੁਸਤਕਾ ਦੀ ਅੰਤਕਾ ਲਿਖਦਿਆਂ ਹਥ ਕੰਬਦੇ ਹਨ, ਕਲਮ ਝਿੜਕਦੀ ਹੈ ਤੇ ਕਲੇਜਾ ਫਟਦਾ ਹੈ। ਕੀ ਪਤਾ ਸੀ ਕਿ ਸਾਡੇ ਇਸ ਸੁਖਾਂਤ ਨਾਟਕ ਦਾ

ਅੰਤ ਇੰਞ ਦੁਖਾਂਤ ਵਿਚ ਪਰਣਿਤ ਹੋ ਜਾਏਗਾ। ਉਹ ਸਿਰ ਜੋ ਸਿਵਾਇ ਸਤਿਗੁਰੂ ਜੀ ਤੇ ਉਸਦੇ ਨਿਵਾਜੇ ਹੋਏ ਮਹਾਂਪੁਰਸ਼ ਗੁਰ-ਸਿਖ ਸਾਧੂਆਂ ਦੇ, ਹੋਰਸ ਅਗੇ ਅਜ ਤੀਕ ਕਦੀ ਵੀ ਨਹੀਂ ਨਿਵਿਆਂ, ਅਜ ਅਚਾਨਕ ਆਪਣੇ ਪਿਆਰੇ ਦੀ ਰਜ਼ਾ ਅਗੇ ਮਲਕੜੇ ਜਿਹੇ ਅਡੋਲ ਹੀ ਝੁਕ ਜਾਏਗਾ। ਇਸ ਦੀ ਯਾਦ ਨਾਲ ਅੱਖੀਆਂ ਤਰ-ਬਤਰ ਹੋ ਜਾਂਦੀਆਂ ਹਨ ਤੇ ਦਿਲ ਹੌਕੇ ਭਰਨ ਲਗ ਜਾਂਦਾ ਹੈ। ਕੀ ਅਜ ਉਹ ਸਾਡੇ ਵਿਚ ਨਹੀਂ ਹਨ ? ਨਹੀਂ ! ਓਹ ਕਿਤੇ ਗਏ ਤੇ ਨਹੀਂ। ਓਹੀ ਤੇ ਇਹ ਹਨ ਜਿੰਨਾ ਸੰਬੰਧੀ ਧੁਰ ਕੀ ਬਾਣੀ ਦਾ ਫਰਮਾਨ ਹੈ ਕਿ— 'ਸਦਾ ਹਜ਼ੂਰ ਹਾਜਰ ਹੈ ਨਾਜਰ ਕਤਹੂੰ ਨ ਭਇਓ ਦੂਰਾਈ।' ਓਹ ਹਾਜ਼ਰ ਨਾਜ਼ਰ ਹਨ। ਉਹਨਾਂ ਦੇ ਨੂਰ ਦਾ ਹੀ ਤੇ ਇਹ ਸਾਰਾ ਜ਼ਹੂਰ ਹੈ। ਉਹ ਦੂਰਾਈ ਭਾਵ ਅੱਖਾਂ ਤੋਂ ਔਜਲ ਤੇ ਨਹੀਂ ਹਨ। ਜ਼ਰਾ ਕੂ ਕਾਮਿਲ ਜਜ਼ਬੇ ਨਾਲ ਦਿਲ ਦੇ ਆਈਨੇ ਵਲ ਤੇ ਨਜ਼ਰ ਮਾਰੋ ! ਫਿਰ ? :

'ਦਿਲ ਕੇ ਆਈਨੇ ਮੇਂ ਹੈ ਤਸਵੀਰੇ ਯਾਰ।
ਜਬ ਜ਼ਰਾ ਗਰਦਨ ਝੁਕਾਈ ਦੇਖ ਲੀ।'

ਓਹਨਾ ਦੀ ਦੋਸਤੀ ਮਾਇਆਵੀ ਛਲ ਪ੍ਰਪੰਚ ਦੀ ਤੇ ਕੂੜਾਵੀ ਤੇ ਨਹੀਂ ! ਉਹ ਤੇ ਉਹਨਾਂ ਸਜਣਾਂ ਵਿਚੋਂ ਹਨ ਜਿਹੜੇ ਹਰ ਸਮੇਂ ਹਰ ਹਾਲਤ ਵਿਚ 'ਹਾਜ਼ਰ ਖੜੇ' ਦਿਸਦੇ ਹਨ। ਮਿਤ੍ਰ ਪਹਿਨੇ, ਮਿਤ੍ਰ ਪ੍ਰਸੰਨ ਹੋਵੇ, ਪੁਰਾਣਾ ਚੋਲਾ ਤਬਦੀਲ ਕਰਕੇ ਨਵਾਂ ਧਾਰਨ ਕਰ ਲਏ ਤਦ ਮਿਤ੍ਰ ਨੂੰ ਪ੍ਰਸੰਨਤਾ ਹੋਣੀ ਚਾਹੀਦੀ ਹੈ ਨਾਕਿ ਝੁਰੇਵਾਂ, ਦੁਖ, ਸੋਗ ਤੇ ਸ਼ਿਕਵਾ ? ਓਹੀ ਜੋਤ, ਓਹੀ ਜੁਗਤਿ, ਸਿਰਫ ਚੋਲਾ ਹੀ ਬਦਲਿਆ ਹੈ।-'ਦੀਪ ਤੇ ਦੀਪ ਜਲੇ। ਇਕ ਜਨ ਜਾਇ ਦੂਜਾ ਆਇ ਜੋਤੀ ਅਮਰ ਰਹੇ।' ਓਹ ਅਮਰ ਜੋਤੀ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਤੇ ਬਾਬਾ ਬੀਰ ਸਿੰਘ ਜੀ

ਮਹਾਰਾਜ ਦੇ ਰੂਪ ਵਿਚ ਜਗਮਗਾ ਰਹੀ ਹੈ। ਦੀਵੇ ਤੋਂ ਦੀਵਾ ਜਗਦਾ ਹੈ ਪਿਆ।

ਐਤਕਾਂ ਮੇਰੇ ਭਗਵਾਨ ਸ਼ੁਰੂ ਸਾਲ ਤੋਂ ਹੀ ਸ੍ਰੀਰਕ ਅਰੋਗਤਾ ਦਾ ਵਿਖਾਲਾ ਕਰਦੇ ਰਹੇ ਹਨ। ਕਦੀ ਕਈ ਕਈ ਦਿਨ ਰੋਗ ਗ੍ਰਸਤ ਰਹੇ, ਕਦੀ ਅਗਲੇ ਦਿਨ ਹੀ ਉਠ ਕੇ ਤਿੰਨ ਮੀਲ ਸਫਰ ਵੀ ਕਰ ਆਏ। ਕਦੀ ਕਦੀ ਕਈ ਦਿਨ ਖਾਮੋਸ਼ੀ ਕਦੀ ਆਸਾ ਦੀ ਵਾਰ ਵਿਚ 'ਪਿਰ ਪ੍ਰਦੇਸ ਸਿਧਾਇਓ' ਦੀ ਅਰੋਗਤਾ ਨਾਲ ਸਦ ਲਾਂਦੇ ਸੁਣੇ ਜਾਂਦੇ ਸਨ। ਅਸ਼ਨਾਨ ਸਹਿਤ ਮਰਯਾਦਾ ਤੇ ਅੰਤਲੇ ਸਵਾਸ ਤੀਕ ਵੀ ਅਖੰਡ ਹੀ ਰਖੀ ਹੈ, ਖੱਤਤ ਨਹੀਂ ਹੋਣ ਦਿਤੀ। ਪੰਜਾਬ ਵਿਚ ਗਰਮੀ ਆਮ ਜ਼ੋਰਾਂ ਤੇ ਸੀ। ਸਰੀਰ ਝਲਦਾ ਨਹੀਂ ਸੀ। ਮੰਡੀ ਹਿਮਾਚਲ ਪ੍ਰਦੇਸ਼ ਬਿਆਸ ਦਰਿਆ ਦੇ ਕਿਨਾਰੇ ਤੇ ਜਾ ਕੇ ਦਰਿਆ ਦੇ ਪਾਣੀ ਦੇ ਕੋਲ ਹੀ ਮੰਡੀ ਨਿਵਾਸੀ ਜਦ ਦੀਵਾਨ ਆ ਲਾਂਦੇ ਤਦ ਇਉਂ ਲਗਦਾ ਕਿ ਦਰਿਆ ਖਲੋ ਕੇ ਕੀਰਤਨ ਸੁਨਣ ਲਗ ਪਿਆ ਹੈ।

ਮੈਂ "ਜੋਤਿ ਕਾ ਜਾਮਾ" ਆਪਣੀ ਨਵੀਂ ਲਿਖੀ ਪੁਸਤਕ ਨਾਲ ਲੈ ਗਿਆ ਸਾਂ। ਉਸ ਨੂੰ ਚਾਰ ਪੰਜ ਘੰਟੇ ਸੁਣਦੇ ਰਹੇ। ਮੈਂ ਅਰਜ਼ ਕੀਤੀ—"ਗਰੀਬ ਨਿਵਾਜ" ਸਰੀਰ ਕਮਜ਼ੋਰ ਹੈ ਅਰਾਮ ਕਰ ਲਓ, ਫਿਰ ਸਹੀ-

ਤਾਂ ਆਪ ਨੇ ਸਹਿਜ ਗੰਭੀਰਤਾ ਨਾਲ ਫੁਰਮਾਇਆ— 'ਕੀ ਪਤਾ ਹੈ ਫਿਰ ਕਦ ਇਕੱਠੇ ਹੋਵੀਏ' ਫਿਰ ਵੀ ਨਹੀਂ ਪਤਾ ਮਿਲ ਵੀ ਸਕਦੇ ਹਾਂ ਜਾਂ ਨਹੀਂ। ਜੋ ਕੰਮ ਹੋ ਜਾਵੇ ਓਹੀ ਠੀਕ ਹੈ। ਮੈਨੂੰ ਕੀ ਪਤਾ ਹੈ ਮੁੜ ਕਦ ਦਰਸ਼ਨ ਕਰਾਂਗਾ? ਕਰ ਸਕਾਂਗਾ ਵੀ ਕਿ ਨਹੀਂ ਪਰ ਮੈਨੂੰ ਕੀ ਪਤਾ ਸੀ ਕਿ ਇਹ ਰਮਜ਼ਾਂ ਆਪ ਜੀ

ਆਪਣੇ ਲਈ ਹੀ ਮੇਰੇ ਵਿਚ ਦੀ ਮਾਰ ਰਹੇ ਹਨ। ਬੇ ਸੂਝ ! ਗਵਾਰ ਦਾ ਗੰਵਾਰ ਹੀ ਰਿਹਾ।

'ਜੋਤਿ ਕਾ ਜਾਮਾ' ਦਾ ਅੰਤਮ ਅਧਿਆਇ ਸੁਣਾ ਰਿਹਾ ਸਾਂ ਜਸ ਵਿਚ ਹਜ਼ੂਰ ਦੀ ਗੁਰਗੱਦੀ ਸਮੇਂ ਦਾ ਜ਼ਿਕਰ ਸੀ। ਸੰਨ ੧੯੬੩ ਦਾ ਵਖਾਨ ਸੀ। ਪਰਕਰਣ ਚਲ ਰਿਹਾ ਸੀ– ਜਦ ਸ੍ਰੀ ਗੁਰੂ ਹਰੀ ਸਿੰਘ ਜੀ ਜੋਤੀ ਜੋਤ ਸਮਾ ਗਏ ਤਦ ਡਿਪਟੀ ਕਮਿਸ਼-ਨਰ ਟੇਕ ਚੰਦ ਨੇ ਲੁਧਿਆਣਿਓਂ ਆਕੇ ਸਭ ਨਾਂ ਡੇਰੇ ਵਿਚ ਰਹਿਣ ਵਾਲਿਆਂ ਪ੍ਰਸਿਧ ਵਯਕਤੀਆਂ ਨੂੰ ਪੁਛਿਆ ਸੀ :–

ਗੋਧਾ ਸਿੰਘ ਜੀ ਨੂੰ 'ਤੁਹਾਡਾ ਘਰ ਕਿਥੇ ਹੈ ?"

"ਅਬਲੂ" ਸ੍ਰੀ ਬਾਬਾ ਗੋਧਾ ਸਿੰਘ ਜੀ ਨੇ ਕਿਹਾ

"ਤੁਹਾਡਾ ਪਿੰਡ ਕਿਹੜਾ ਹੈ ?" ਸ੍ਰੀ ਬਾਬਾ ਨਰੈਣ ਸਿੰਘ ਜੀ ਤੋਂ ਜਵਾਬ ਮੰਗਿਆ।

"ਰੋਡੇ, ਜ਼ਿਲਾ ਫੀਰੋਜ਼ਪੁਰ" ਓਹਨਾਂ ਕਿਹਾ। "ਆਪਦਾ ਪਿੰਡ ?" ਮਹੰਤ ਸੇਵਾ ਸਿੰਘ ਜੀ ਤੋਂ ਪੁਛ ਕੀਤੀ।

"ਸਧਾਰੀ ਮਾਜਰਾ, ਜ਼ਿਲਾ ਅੰਬਾਲਾ" ਮਹੰਤ ਬੋਲਿਆ 'ਤੁਸੀਂ ਕਿਥੋਂ ਦੇ ਰਹਿਣ ਵਾਲੇ ਹੋ ?' ਬੀਬੀ ਨੰਦਾ ਦੇ ਪੁਤਰ ਭਾਈ ਸੂਰਤ ਸਿੰਘ ਜੀ ਤੋਂ ਜਵਾਬ ਮੰਗਿਆ।

"ਖਟੜਾ, ਥਾਣਾ ਡਿਹਲੋਂ ਜ਼ਿਲਾ ਲੁਧਿਆਣਾ" ਭਾਈ ਸੂਰਤ ਸਿੰਘ ਨੇ ਬੋਲ ਕੇ ਦਸਿਆ।

"ਸਭੇ ਬਾਹਰ ਦੇ ਹਨ ਫਿਰ ਇਸ ਘਰ ਦਾ ਮਾਲਕ ਕੌਣ ਹੈ ?" ਡਿਪਟੀ ਕਮਿਸ਼ਨਰ ਨੇ ਹੈਰਾਨੀ ਨਾਲ ਪੁਛਿਆ।

"ਦੋਵੇਂ ਮਾਤਾ ਜੀ ਤਿੰਨੇ ਸਾਹਿਬਜ਼ਾਦੇ" ਮਹੰਤ ਸੇਵਾ ਸਿੰਘ ਦਸਿਆ।

"ਗਦੀ ਦਾ ਮਾਲਕ ਕੌਣ ਹੈ?" ਡੀ.ਸੀ ਰਾਮ ਚੌਹਾਈ
"ਸ੍ਰੀ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਵਡੇ ਸਾਹਿਬਜ਼ਾਦੇ' ।

ਮਹੰਤ ਨਰੈਣ ਸਿੰਘ ਜੀ ਤੇ ਮਹੰਤ ਸੇਵਾ ਸਿੰਘ ਜੀ ਕਿਹ 'ਜੋਤਿ ਕਾ ਜਾਮਾ ਦੇ ਇਹ ਵਾਕ ਸੁਣਕੇ ਹਜ਼ੂਰ ਕੁਝ ਸੋਚ ਜਿਹੀ ਵਿਚ ਪੈ ਗਏ ਅਤੇ ਫਿਰ ਝਟ ਹੀ ਫੁਰਮਾਇਆ 'ਕੁਝ ਹੋਰ ਪੁਛਣਾ ਹੈ?'

"ਜੀ! ਡਰ ਲਗਦਾ ਹੈ ਤੁਹਾਡੀ ਰਜ਼ਾ ਦੇ ਖਿਲਾਫ ਕੋਈ ਗਲ ਪੁਛੀ ਨਹੀਂ ਜਾ ਸਕਦੀ; ਪਰ ਪੁਛਣਾ ਵੀ ਚਾਹੁੰਦਾ ਹਾਂ" ਮੈਂ ਅਰਜ਼ ਕੀਤੀ।

"ਜੋ ਪੁਛਣਾ ਹੈ ਪੁਛੋ?" ਪਾਤਸ਼ਾਹ ਨੇ ਅਭੈਦਾਨ ਦਿੰਦਿਆਂ ਕਿਹਾ; "ਮੇਰੀ ਅਰਦਾਸ ਹੈ ਕਿ ਆਪ ਹਜ਼ਾਰ ਸਾਲ ਸਾਨੂੰ ਦ੍ਰਸ਼ਨ ਦੇਂਦੇ ਰਹੋ ਤੇ ਇਕ-ਇਕ ਸਾਲ ਦੇ ਦਿਨ ਹਜ਼ਾਰ-ਹਜ਼ਾਰ ਹੀ ਹੋਣ ਪਰ......"

"ਅਸਾਂ ਗਲ ਸਮਝ ਲਈ ਹੈ। ਇਸਦਾ ਫੈਸਲਾ ਤੇ ਅਸੀਂ ਜੀਵਨ ਨਗਰ ਤੋਂ ਤੁਰਨ ਸਮੇਂ ਕਰ ਵੀ ਆਏ ਹਾਂ" ਹਜ਼ੂਰ ਨੇ ਸਾਦਰ ਕੀਤਾ। '......... ਮੈਂ......... !!!"

"ਡਰ ਨਾ; ਮੈਂ ਵਡੇ ਕਾਕੇ ਨੂੰ ਸਭ ਧਾਰਮਕ ਕੰਮਾਂ ਵਿਚ ਨਿਪੁੰਨ ਕਰ ਦਿਤਾ ਹੈ। ਛੋਟਾ ਦੁਨਿਆਵੀ ਕੰਮਾਂ ਵਿਚ ਬਹੁਤ ਸਿਆਣਾ ਹੈ। ਮੇਰੇ ਪੁਤਰਾਂ ਤੋਂ ਮੈਨੂੰ ਪੂਰਨ ਭਰੋਸਾ ਹੈ ਕਿ ਓਹ ਆਪੋ ਆਪਣੇ ਥਾਂ ਖਲੋਕੇ ਪਿਆਰ ਮੁਹੱਬਤ ਨਾਲ ਮਿਲਵਰਤਨ ਕਰਦੇ ਹੋਏ ਮੇਰੇ ਹੁਕਮ ਦੀ ਪਾਲਨਾ ਕਰਨਗੇ।

ਇਹ ਆਖ ਕੇ ਫਿਰ ਆਖਣ ਲਗੇ ਕਿ ਹੁਣ ਬਸ ਸਰੀਰ ਨਹੀਂ ਮੰਨਦਾ। ਮੇਰੇ ਕੋਲ ਤਦੋਂ ਸ੍ਰੀ ਸਵਰਨ ਸਿੰਘ ਜੀ ਬੀ. ਏ.

ਸਪੁਤਰ ਸ੍ਰੀ ਹਰਨਾਮ ਸਿੰਘ ਜੀ ਹਜਰੋ ਤੇ ਸ੍ਰੀ ਕਰਮ ਸਿੰਘ ਜੀ ਬਾਲਮ ਆਦਿ ਬੈਠੇ ਹੋਏ ਸਨ। ਮੇਰੇ ਸਵਾਲ ਦਾ ਜਵਾਬ ਉਨ੍ਹਾਂ ਪੂਰੀ ਤਰ੍ਹਾਂ ਦੇ ਦਿਤਾ ਸੀ। 'ਜੋਤਕਾ ਜਾਮਾ' ਪੁਸਤਕ ਸੁਣ ਕੇ ਬਹੁਤ ਪ੍ਰਸੰਨ ਹੋਏ। ਅਗਲੇ ਦਿਨ ਹੀ ਮੈਂ ਓਥੋਂ ਤੁਰ ਆਇਆ। ੧੬-੮-੫੯ ਨੂੰ ਅਚਾਨਕ ਜਲੰਧਰ ਮੰਡੀ ਤੋਂ ਵਾਪਸ ਦੁਬਾਰਾ ਆਉਂਦੇ ਹੋਏ ਮੈਨੂੰ ਕਾਰ ਵਿਚ ਫਿਰ ਦਰਸ਼ਨ ਹੋ ਗਏ। ਮਹਾਰਾਜ ਬੀਰ ਸਿੰਘ ਜੀ ਨਾਲ ਸਨ। ਕਾਰ ਰੁਕ ਗਈ, ਮੈਂ ਚਰਨਾਂ ਤੇ ਸਿਰ ਜਾ ਰਖਿਆ, ਸੁਭਾਵਕਤਾ ਨਾਲ ਫਰਮਾਇਆ :-

'ਮੈਂ ਫਿਰ ਬੀਮਾਰ ਹੋ ਗਿਆ ਹਾਂ, ਹੁਣ ਤੇ ਕੋਈ ਵੀ ਚੀਜ਼ ਅੰਦਰ ਨਹੀਂ ਟਿਕਦੀ।' ਇਹ ਆਖ ਕਾਰ ਦਾ ਬੂਹਾ ਬੰਦ ਕਰ ਲਿਆ। ਮੈਂ ਨਾਲ ਜਾਣ ਦੀ ਅਰਜ਼ ਨਾ ਕਰ ਸਕਿਆ। ਆਪ ਨੇ ਮੈਨੂੰ ਜਾਣ ਲਈ ਇਸ ਲਈ ਨਾ ਕਿਹਾ ਕਿ ਸ਼ਾਇਦ ਮੇਰਾ ਕੁਝ ਨੁਕਸਾਨ ਨਾ ਹੋਵੇ। ਮੈਂ ਇਸ ਲਈ ਅਰਜ਼ ਨਾ ਕੀਤੀ ਕਿ ਸ਼ਾਇਦ ਕਾਰ ਵਿਚ ਥਾਂ ਕੋਈ ਨਾ ਹੋਵੇ। ਮਹਾਰਾਜ ਬੀਰ ਸਿੰਘ ਜੀ ਨੂੰ ਅਰਜ਼ ਕੀਤੀ- 'ਹਜ਼ੂਰ ਦੀ ਸਿਹਤ ਦਾ ਪਤਾ ਤਾਰ ਜਾਂ ਚਿਠੀ ਰਾਹੀਂ ਦੇਂਦਿਆਂ ਰਹਿਣਾ।'

ਪਹਿਲੇ ਦਿਨ ੨੧-੮-੫੯ ਨੂੰ ਚਿਠੀ ਮਿਲੀ ਕਿ- "ਸਿਹਤ ਅਗੇ ਨਾਲੋਂ ਠੀਕ ਹੈ।"

੨੨-੮-੫੯ ਨੂੰ ਤਾਰ ਪੁਜੀ ਕਿ- "੨੨-੨੩ ਰਾਤ ਦੇ ਠੀਕ ੧੨ ਵਜੇ ਨਾਮਧਾਰੀ ਪੰਥ ਦਾ ਭਾਗ ਸੂਰਜ ਸਦਾ ਲਈ ਅਲੋਪ ਹੋ ਗਿਆ......" ਅਖਾਂ ਅਗੇ ਅੰਨ੍ਹੇਰਾ ਆ ਗਿਆ। ਝਟ ਪਟ ਟਰੱਕ ਤੇ ਚੜ੍ਹ ਕੇ ਸ੍ਰੀ ਭੈਣੀ ਸਾਹਿਬ ਆ ਗਿਆ। ਆ ਕੇ ਡਿਠਾ ੨੦ ਲਖ ਅਖਾਂ ਦਾ ਮਹਿਬੂਬ ਆਰਾਮ ਨਾਲ ਬਿਰਾਜ ਰਿਹਾ ਹੈ। ਇੰਞ ਜਾਪੇ ਜਿਵੇਂ:-

੨੦ ਕੁ ਦਿਨ ਪਹਿਲਾਂ ਕਿਹਾ ਸੀ, ਹੁਣ ਵੀ ਆਖਣ ਹੀ ਲਗੇ ਹਨ ਕਿ- ਤੁਹਾਡੀ ਬੜੀ ਵਡੀ ਉਮਰ ਹੈ, ਅਸੀਂ ਹੁਣੇ ਹੀ ਯਾਦ ਕੀਤਾ ਸੀ ਚੰਗਾ ਕੀਤਾ ਤੁਸੀਂ ਆ ਗਏ। ਮੇਰਾ ਦਿਲ ਭਰ ਗਿਆ, ਅੱਖਾਂ ਦੇ ਛਪਰ ਭਾਰੀ ਹੋ ਗਏ :- ਆਹ!

ਮਹਾਂ ਤੇਜ ਕ੍ਰਾਂਤੀ ਸ਼ਾਂਤੀ ਸਭ ਇਕੋ ਥਾਂ ਪਏ ਵਸਦੇ।
ਬੁਲਾਂ ਤੇ ਮਿਠੀ ਮੁਸਕਰਾਹਟ ਜਦ ਤਕੋ ਤਦ ਹਸਦੇ।
ਦਿਲ ਦੇ ਸਖੀ ਤਬੀਅਤ ਸ਼ਾਹੀ, ਹਾਤਮ ਨਾਲੋਂ ਦਾਨੀ।
ਰੋਗ ਸੋਗ ਡਰ ਅਤੇ ਕੰਗਾਲੀ, ਵੇਖ ਜਿਨ੍ਹਾਂ ਨੂੰ ਨਸਦੇ।

ਇਹ ਖਬਰ ਨਾ ਕੇਵਲ ਸਾਰੇ ਭਾਰਤ ਵਿਚ ਹੀ ਸਗੋਂ ਸਾਰੇ ਵਿਸਵ ਵਿਚ ਰੇਡੀਓ ਨੇ ਸੁਣਾ ਦਿਤੀ ਕਿ ਨਾਮਧਾਰੀ ਪੰਥ ਦਾ ਪਰਤਾਪ ਸਦਾ ਦੀ ਨੀਂਦਰੇ ਸਉਂ ਗਿਆ ਹੈ। ਇਹ ਸੁਣ ਕੇ ਸਿਆਮ, ਅਫਰੀਕਾ ਆਦਿ ਮੁਲਕਾਂ ਦੇ ਨਾਮਧਾਰੀ ਅੰਤਮ ਦਰਸ਼ਨ ਕਰਨ ਲਈ ਪੁਜ ਗਏ। ਸਵਾਲ ਉਠਿਆ ਜਿਸ ਰਾਮ ਸਰ ਤੋਂ ਸ੍ਰੀ ਭੈਣੀ ਸਾਹਿਬ ਨੂੰ ਜਾਂਦੇ ਹੋਏ ਬਚਿਆਂ ਦੇ ਹਥਾਂ ਤੇ ਕੋਈ ਨਾ ਕੋਈ ਖਾਣ ਦੀ ਚੀਜ਼ ਧਰਕੇ ਉਨ੍ਹਾਂ ਨਾਲ ਬਾਲ-ਸੁਲਭ, ਨਿਰਛਲਤਾ ਨਾਲ ਹਸਦੇ ਬਚਨ ਕਰਦੇ ਜਾਇਆ ਕਰਦੇ ਸਨ ਅਜ ਉਹ ਬਾਲਕ ਪਰਸੰਨਤਾ ਦੀਆਂ ਕਿਲਕਾਰੀਆਂ ਮਾਰਨ ਦੇ ਥਾਂ ਵਿਯੋਗ ਦੀਆਂ ਕੂਕਾਂ ਮਾਰ ਰਹੇ ਸਨ, ਬੜੇ ਸਾਹਬ ਸ੍ਰੀ ਭੈਣੀ ਸਾਹਿਬ ਤੋਂ ਲਿਆ ਕੇ ਜਦ ਚੰਦਨ ਦੇ ਅੰਗੀਠੇ ਤੇ ਅੰਤਮ ਸੰਸਕਾਰ ਕਰਨ ਲਈ ਸਰੀਰ ਰਖਿਆ ਜਾਣ ਲਗਾ ਤਦ ਰਖਣ ਤੋਂ ਪਹਿਲਾਂ ਸੰਗਤ ਵਿਚ ਇਕ ਦੂਜੇ ਤੋਂ ਪੁਛ ਕੀਤੀ ਜਾ ਰਹੀ ਸੀ ਕਿ- "ਅਬਚਲੀ ਜੋਤ ਦੀ ਗਦੀ ਖਾਲੀ ਹੀ ਰਹੇਗੀ ?"

ਨਹੀਂ ਸੰਗਤੀ ਸਿਆਣਪ ਨੇ ਕਿਹਾ– "ਗੱਦੀ ਦੇ ਵਾਰਸ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਕਾਇਮ ਦਾਇਮ ਹਨ।"

ਫਿਰ ਆਸਣ ਵਿਛਾ ਕੇ ਉਪਰ ਕਿਉਂ ਨਹੀਂ ਬਿਠਾਇ ਜਾ ਰਹੇ। ਸ੍ਰੀ ਮਹਾਰਾਜ ਨਿਹਾਲ ਸਿੰਘ ਜੀ ਨੂੰ ਅਰਜ਼ ਕਰਕੇ ਬੇਨਤੀ ਕੀਤੀ ਗਈ।

"ਮੈਂ ਜਿਵੇਂ ਅਗੇ ਮਹਾਰਾਜ ਜੀ ਨੂੰ ਨਮਸਕਾਰ ਕਰਦਾ ਰਿਹਾ ਹਾਂ। ਤਿਵੇਂ ਹੀ ਮਹਾਰਾਜ ਜਗਜੀਤ ਸਿੰਘ ਜੀ ਨੂੰ ਕਰਾਂਗਾ" ਸ੍ਰੀ ਮਹਾਰਾਜ ਨਿਹਾਲ ਸਿੰਘ ਜੀ ਆਪਣੀ ਸਦਾ ਦੀ ਨਿਰਮਾਣਤਾ ਦਰਸਾਂਦਿਆਂ ਕਿਹਾ।

"ਸਭ ਤੋਂ ਪਹਿਲਾਂ ਮਥਾ ਅਸੀਂ ਟੇਕਾਂਗੇ" ਸ੍ਰੀ ਬਾਬਾ ਜੰਗ ਸਿੰਘ ਜੀ ਮਹਾਰਾਜ ਬੋਲੇ ਤਦੋਂ ਨੂੰ ਸ੍ਰੀ ਬਾਬਾ ਵੀਰ ਸਿੰਘ ਜੀ ਮਹਾਰਾਜ ਨੇ ਆਸਣ ਵਿਛਾਕੇ, ਆਪਣੇ ਵਡੇ ਭਰਾਤਾ ਸ੍ਰੀ ਮਹਾ-ਰਾਜ ਜਗਜੀਤ ਸਿੰਘ ਜੀ ਨੂੰ ਬੈਠਣ ਲਈ ਅਰਜ਼ ਕੀਤੀ।

ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਭਰੇ ਹੋਏ ਦਿਲ ਨਾਲ ਤੇ ਰੁਧੇ ਹੋਏ ਗਲੇ ਨਾਲ ਆਸਣ ਤੇ ਬੈਠਦਿਆਂ ਕਿਹਾ– "ਕਿ ਮੈਂ ਅਜ ਆਪਣੇ ਨਿਕੇ ਵੀਰ ਤੋਂ ਵਖਰਾ ਬੈਠਾਂਗਾ ? ਕਾਸ਼ ! ਇਹ ਦਿਨ ਮੇਰੇ ਲਈ ਨਾ ਔਂਦਾ !! ਇਹ ਆਖ ਆਪ ਜੀ, ਆਸਣ ਤੇ ਆ ਕੇ ਬੈਠ ਗਏ ਸ੍ਰੀ ਬਾਬਾ ਬੀਰ ਸਿੰਘ ਜੀ ਨੇ ਸਭ ਤੋਂ ਪਹਿਲਾਂ ਆਪ ਜੀ ਨੂੰ ਨਮਸ਼ਕਾਰ ਕੀਤੀ ਫਿਰ ਬਿਨਾਂ ਆਸਣੋਂ ਹੀ ਸਾਧ ਸੰਗਤ ਵਿਚ ਆ ਬੈਠੇ। ਤਦੋਂ ਨੂੰ ਨਾਮਧਾਰੀ ਪੰਥ ਦੇ ਵਯੋਵ੍ਰਿਧ ਸ੍ਰੀ ਬਾਬਾ ਜੰਗ ਸਿੰਘ ਜੀ ਮਹਾਰਾਜ ਉਠੇ ਅਤੇ ਆਪ ਜੀ ਨੇ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਨੂੰ ਉਸੇ ਹੀ ਪਿਆਰ ਸਤਿਕਾਰ ਤੇ ਸ਼ਰਧਾ ਨਾਲ ਨਮਸ਼ਕਾਰ ਆ ਕੀਤੀ ਜਿਵੇਂ ਸ੍ਰੀ ਸਤਿਗੁਰੂ

ਪਰਤਾਪ ਸਿੰਘ ਜੀ ਨੂੰ ਕੀਤਾ ਕਰਦੇ ਸਨ । ਇਹ ਵੇਖ ਕੇ ਸੰਗਤ ਦੀਆਂ ਅਖਾਂ ਵਿਚ ਪਿਆਰ ਦੇ ਅਥਰੂ ਆ ਗਏ ਅਤੇ ਸੰਗਤ ਵਿਚੋਂ ਅਵਾਜ਼ ਆਈ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਜਿੰਦਾ ਬਾਦ !"

੧੦-੯-੫੯

ਗੁਰੂ ਨਾਨਕ ਇਲੈਕਟ੍ਰਿਕ ਪਰੈਸ ਚੌੜਾ ਬਜ਼ਾਰ ਲੁਧਿਆਣਾ
ਵਿਚ ਸ੍ਰ: ਨੰਦ ਸਿੰਘ 'ਜੌਹਲ' ਦੇ ਪਰਬੰਧ ਨਾਲ ਛਪੀ ।